ਗਿਆਨ-ਵਿਗਿਆਨ ਅਤੇ ਸੱਚ ਦੀ ਆਵਾਜ਼

# ਤਰਕਸ਼ੀਲ

ਮਾਰਚ - ਅਪ੍ਰੈਲ-2003



# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



ਕਵਿਤਾ: **ਜੱਗ ਦੀ ਜਨਨੀ** ......8 ਮਾਰਚ ਔਰਤ ਦਿਵਸ 'ਤੇ

ਮੈਂ ਔਰਤ ਹਾਂ ਮੈਨੂੰ ਜੱਗ ਦੀ ਜਨਨੀ ਕਹਿੰਦੇ ਨੇ
ਭਾਵੇਂ ਸੰਤਾਲੀ ਦੇ ਖ਼ੂਨੀ ਦੰਗੇ ਹੋਣ ਜਾਂ ਚੁਰਾਸੀ ਦੀ ਫਿਰਕੂ ਹਨੇਰੀ
ਧਰਮ ਦੇ ਠੇਕੇਦਾਰਾਂ ਨੇ ਇਹ ਦੇਸ਼ ਗਦਾਰਾਂ ਨੇ, ਮੇਰੀ ਪਤ ਲੁੱਟ,
ਮੈਂ ਸੂਲੀ ਤੇ ਚਾੜ੍ਹੀ ਇਹ ਮੈਨੂੰ ਹਮੇਸ਼ਾ ਨਿਸ਼ਾਨਾ ਬਣਾਉਂਦੇ ਰਹਿੰਦੇ ਨੇ,
ਮੈਂ ਔਰਤ ਹਾਂ, ਮੈਨੂੰ ਜੱਗ ਦੀ ਜਨਨੀ ਕਹਿੰਦੇ ਨੇ।
ਭਾਵੇਂ ਹੋਵੇ ਤੰਦੂਰ ਕਾਂਡ-
ਮੈਨੂੰ ਇਹਨਾਂ ਟੋਟੇ-ਟੋਟੇ ਕਰਕੇ ਫੂਕਿਆ।
ਭਾਵੇਂ ਹੋਵੇ ਕੇਤੀਆ ਕਾਂਡ-
ਮੈਨੂੰ ਇਨ੍ਹਾਂ ਹਵਸੀ ਦਰਿੰਦਿਆਂ ਨੇ ਲੁੱਟਿਆ।
ਕਿਰਨਜੀਤ ਜਿਹੇ ਕਾਂਡ ਵੀ ਰਚਾਉਂਦੇ ਰਹਿੰਦੇ ਨੇ।
ਮੈਂ ਔਰਤ ਹਾਂ, ਮੈਨੂੰ ਜੱਗ ਦੀ ਜਨਨੀ ਕਹਿੰਦੇ ਨੇ।
ਸਰਮਾਏਦਾਰ ਮੇਰੀ ਇੱਜ਼ਤ
ਸ਼ਰੇਆਮ ਦਾਅ ਤੇ ਲਾਉਂਦੇ ਨੇ
15% ਕੱਪੜੇ ਪੁਆ ਕੇ ਵਿਸ਼ਵ ਸੁੰਦਰੀ ਬਣਾਉਂਦੇ ਨੇ।
ਔਰਤ ਨੂੰ ਕਾਮੁਕ ਵਸਤੂ ਬਣਾਕੇ, ਨੀਲਾਮ ਕਰਦੇ ਰਹਿੰਦੇ ਨੇ।
ਮੈਂ ਔਰਤ ਹਾਂ, ਜੱਗ ਦੀ ਜਨਨੀ ਮੈਨੂੰ ਕਹਿੰਦੇ ਨੇ।
ਕਹਿੰਦੇ ਇਕ ਦਰੋਪਤੀ ਲੁੱਟੀ-
ਜੇ ਕ੍ਰਿਸ਼ਨ ਨੇ ਉਸ ਦੀ ਪੱਤ ਬਚਾਈ ਏ,
ਅੱਜ ਲੱਖਾਂ ਔਰਤਾਂ ਲੁੱਟੀਆਂ ਜਾਂਦੀਆਂ,
ਕਿਉਂ ਨੀ ਕੋਈ ਬਣਦਾ ਉਨ੍ਹਾਂ ਦਾ ਸਾਈ ਏ,
ਪੇਟ ਭਰਨ ਦੀ ਖ਼ਾਤਰ,
ਜਿਸਮ ਦੇ ਭਾੜੇ ਮਿਲਦੇ ਰਹਿੰਦੇ ਨੇ,
ਮੈਂ ਔਰਤ ਹਾਂ, ਮੈਨੂੰ ਜੱਗ ਦੀ ਜਨਨੀ ਕਹਿੰਦੇ ਨੇ।
ਮੈਂ ਮਾਈ ਭਾਗੋ, ਮੈਂ ਝਾਂਸੀ ਦੀ ਰਾਣੀ,
ਮਰਦ-ਪ੍ਰਧਾਨ ਸਮਾਜ ਨੇ ਕੀਤੀ ਵੰਡ ਕਾਣੀ।
ਮਰਦ, ਮਰਦ-ਔਰਤ 'ਚ ਅਸਮਾਨਤਾ ਖਤਮ ਕਰਨ,
ਮੇਰੀ ਕੁੱਖੋਂ ਜੰਮੇ, ਯੋਧੇ ਲੜਦੇ ਰਹਿੰਦੇ ਨੇ,
ਮੈਂ ਔਰਤ ਹਾਂ, ਮੈਨੂੰ ਜੱਗ ਦੀ ਜਨਨੀ ਕਹਿੰਦੇ ਨੇ।



**ਸਾਰਾ ਬ੍ਰਹਿਮੰਡ ਹੀ ਮੇਰੀ ਮਾਤ ਭੂਮੀ ਹੈ**

......ਕਲਪਨਾ ਚਾਵਲਾ


**ਸੰਪਾਦਕੀ ਕਾਮੇ (ਆਨਰੇਰੀ) :-**

ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ: ਬਲਵੀਰ ਸਿੰਘ ਪਰਵਾਨਾ

**ਮੁੱਖ ਪ੍ਰਬੰਧਕ :-**

ਸੁਖਵਿੰਦਰ ਬਾਗਪੁਰ
✆ 01821-261338(O) & 271438 (R)
e-mail-appuarts@rediffmail.com

ਸਰਵਰਕ :- ਗੁਰਦੀਸ਼

ਟਾਈਪ ਸੈਟਿੰਗ ਅਤੇ ਡੀਜ਼ਾਇਨਿੰਗ :
**ਹੇਮਰਾਜ ਸਟੈਨੋ**

ਚੰਦੇ ਲਾਈਫ : 500/-
ਸਲਾਨਾ : 50/-
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

*ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :*
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ
ਤਰਕਸ਼ੀਲ ਚੌਂਕ,
ਬਰਨਾਲਾ-148101
ਫੋਨ :- 01679-241466
e-mail-tarksheel@comeconnect.com

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ *ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)* ਲਿਖਿਆ ਜਾਵੇ।

ਸੰਪਾਦਕ, ਮਾਲਕ, ਛਾਪਕ ਤੇ ਪ੍ਰਕਾਸ਼ਕ
ਸ੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜ਼ਿਲਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।


# ਸੰਪਾਦਕੀ

## *ਨਾ ਹਿੰਦੂ, ਨਾ ਮੁਸਲਮਾਨ*

*ਭਾਰਤੀ ਜਨਤਾ ਪਾਰਟੀ ਅਤੇ ਇਸ ਦੀਆਂ ਸਹਿਯੋਗੀ ਜਥੇਬੰਦੀਆਂ, ਵਿਸ਼ਵ ਹਿੰਦੂ ਪ੍ਰੀਸ਼ਦ ਆਦਿ ਨੇ ਦੇਸ਼ ਨੂੰ ਹਿੰਦੂ ਰਾਸ਼ਟਰ ਵਿੱਚ ਰੂਪਾਂਤਰ ਕਰਨ ਦਾ ਜਹਾਦ ਵਿੱਢਿਆ ਹੋਇਆ ਹੈ, ਜਿਸ ਵਿੱਚ ਹਿੰਦੂ ਧਰਮ ਦਾ ਬੋਲਬਾਲਾ ਹੋਵੇਗਾ। ਜਿਵੇਂ ਪਾਕਿਸਤਾਨ ਵਿੱਚ ਇਸਲਾਮ ਧਰਮ ਦਾ। ਅਜਿਹੀ ਹੀ ਇਕ ਇਕੱਲੀ 'ਕਹਿਰੀ ਆਵਾਜ਼ ਸਿਮਰਨਜੀਤ ਸਿੰਘ ਮਾਨ ਦੀ ਵੀ ਸੁਣਾਈ ਦਿੰਦੀ ਹੈ, ਜੋ ਇਕ ਵਿਸ਼ੇਸ਼ ਖਿੱਤੇ ਵਿੱਚ ਸਿੱਖਾਂ ਦੇ ਬੋਲਬਾਲੇ ਦੀ ਗੱਲ ਕਰਦੀ ਹੈ। ਇਉਂ ਆਪੋ-ਆਪਣੇ ਧਰਮਾਂ ਦੇ ਗੈਰ-ਵਾਜਬ ਅਤੇ ਗੈਰ-ਵਿਗਿਆਨਕ ਆਧਾਰ 'ਤੇ 'ਰਾਸ਼ਟਰ ਉਸਾਰੀ' ਦੀਆਂ ਭਰੜਾਈਆਂ ਹੋਈਆਂ ਆਵਾਜ਼ਾਂ ਆ ਰਹੀਆਂ ਹਨ।।ਇਸ ਪ੍ਰਦੂਸ਼ਿਤ ਹੋਏ ਮਾਹੌਲ ਵਿੱਚ ਵਿਰੋਧੀ ਵਿਚਾਰਾਂ, ਘੱਟ-ਗਿਣਤੀ ਫਿਰਕਿਆਂ ਅਤੇ ਵਿਗਿਆਨਕ ਵਿਚਾਰਾਂ ਵਾਲੇ ਰੁਝਾਣਾਂ ਲਈ ਹਰ ਆਏ ਦਿਨ ਸਾਹ ਲੈਣਾ ਦੁੱਭਰ ਹੋਇਆ ਪਿਆ ਹੈ। ਇਹ ਅਣ-ਉਪਜਾਊ ਅੰਨੀ ਜੰਗ ਹੈ ਜਿਸ ਵਿੱਚ ਨਾ ਲੜਨ ਵਾਲੇ ਫਿਰਕਿਆਂ ਦੇ ਹੇਠਲੇ ਹਿੱਸੇ ਦਾ ਭਲਾ ਹੈ, ਨਾ ਹੀ ਉਸ ਖਿੱਤੇ ਦਾ ਜਿਸਦੀ ਮਿੱਟੀ ਨਾਲ ਮੋਹ ਦਾ ਉਹ ਦਮ ਭਰਦੇ ਹਨ। ਸਭ ਜਾਣਦੇ ਹਨ ਕਿ ਸਾਡਾ ਮੁਲਕ ਅਣਗਿਣਤ ਬੋਲੀਆਂ, ਧਰਮਾਂ, ਨਸਲਾਂ, ਫਿਰਕਿਆਂ, ਰਹੁ-ਰੀਤਾਂ ਅਤੇ ਸਭਿਆਚਾਰਾਂ ਦਾ ਮਜਮੂਆ ਹੈ। ਇੱਥੇ ਹਿੰਦੂ ਰਾਸ਼ਟਰ ਦੀ ਉਸਾਰੀ ਵਿੱਚ ਲੱਗੇ ਇਹ ਆਗੂ ਸਮਾਜ ਵਿਚਲੀਆਂ ਵਿਲੱਖਣਤਾਵਾਂ ਦੀ ਘੋਟ ਕੇ ਚਟਣੀ ਬਣਾਉਣ ਦੇ ਰਾਹ ਤੁਰੇ ਹੋਏ ਹਨ। ਇਨ੍ਹਾਂ ਨੂੰ ਨਾ ਹਿੰਦੂ ਧਰਮ, ਨਾ ਹਿੰਦੂਤਵ ਦੇ ਸੰਕਲਪ ਦੀ ਸਾਰ ਹੈ। ਇਨ੍ਹਾਂ ਦੇ ਕਿਸੇ ਆਗੂ, ਦਾਰਸ਼ਨਿਕ ਜਾਂ ਧਰਮ-ਆਚਾਰੀਆ ਵਿੱਚ ਕੋਈ ਸਰਵਸੰਮਤੀ ਨਹੀਂ। ਜੇ ਇਕ 'ਹਿੰਦੂ' ਨੂੰ ਇੱਕ 'ਧਰਮ' ਸਮਝਦਾ ਹੈ ਤਾਂ ਦੂਜਾ ਇਕ 'ਜੀਵਨ-ਜਾਚ'। ਪਹਿਲਾ ਹਿੰਦੂ ਧਰਮ ਦੀ ਬਹੁਗਿਣਤੀ ਦੇ ਸਿਧਾਂਤ ਅਨੁਸਾਰ ਸਰਦਾਰੀ ਦੀ ਗੱਲ ਕਰਦਾ ਹੈ ਤਾਂ ਦੂਜਾ ਇਸਨੂੰ ਜੀਵਨ-ਜਾਚ ਕਹਿਕੇ ਬਾਕੀ ਧਰਮਾਂ ਦੇ ਪੈਰੋਕਾਰਾਂ ਨੂੰ ਆਪਣੀ ਰਾਮ-ਕਾਰ ਵਿੱਚ ਲਿਆ ਖੜਾ ਕਰਦਾ ਹੈ। ਅਤੇ ਇਨ੍ਹਾਂ ਨੂੰ ਆਪਣੀ ਤਾਬਿਆ ਵਿੱਚ ਰਹਿਣ ਦੀ ਨਸੀਹਤ ਦਿੰਦਾ ਹੈ। ਇਨ੍ਹਾਂ ਧੜਿਆਂ ਦੇ ਬੁਲਾਰਿਆਂ ਦਾ ਮਨਸ਼ਾ ਇਕੋ ਹੈ, ਮੁਲਕ ਭਰ ਵਿੱਚ ਇਕ ਜਾਅਲੀ ਜਿਹੀ ਇਕਸਾਰਤਾ ਪੈਦਾ ਕਰਨੀ, ਜਿਸ ਵਿੱਚ ਕਿਸੇ ਵੀ ਸਭਿਆਚਾਰਕ ਵਿਲੱਖਣ ਹੋਂਦ, ਵਿਚਾਰਧਾਰਕ ਵਿਰੋਧ ਅਤੇ ਜਮਹੂਰੀ ਨਾਬਰੀ ਲਈ ਕੋਈ ਥਾਂ ਨਹੀਂ ਹੋਵੇਗੀ ਜਿਵੇਂ ਹਿਟਲਰ ਦੇ ਜਰਮਨੀ ਵਿੱਚ ਯਹੂਦੀਆਂ ਲਈ ਨਹੀਂ ਸੀ। ਖਾਲਿਸਤਾਨੀਆਂ ਦੇ ਪੰਜਾਬ ਵਿੱਚ ਨੰਗੇ ਸਿਰਾਂ ਅਤੇ ਨਾਸਤਕਾਂ ਲਈ ਨਹੀਂ ਸੀ। ਜਿਵੇਂ ਮੋਦੀ ਦੇ ਗੁਜਰਾਤ ਵਿੱਚ ਮੁਸਲਮਾਨਾਂ ਲਈ ਨਹੀਂ ਹੈ। ਹਿੰਦੂ ਰਾਸ਼ਟਰਵਾਦੀ ਇਸ ਤੱਥ ਨੂੰ ਭੁੱਲ ਗਏ ਹਨ ਕਿ ਜਿਸ ਖਿੱਤੇ ਤੋਂ ਇਹ ਨਾਮ ਪ੍ਰਚੱਲਤ ਹੋਇਆ, ਉਹ ਅੱਜ ਕੱਲ ਪਾਕਿਸਤਾਨ ਦਾ ਹਿੱਸਾ ਹੈ, ਭਾਰਤ ਦਾ ਨਹੀਂ। ਇੱਥੇ 'ਹਿੰਦੂ' ਸ਼ਬਦ ਦੇ ਇਤਿਹਾਸ 'ਤੇ ਇਕ ਪੰਛੀ-ਝਾਤ ਪਾਉਣੀ ਕੁਥਾਂ ਨਹੀਂ ਹੋਵੇਗੀ। ਭਾਰਤੀ ਵਿੱਦਿਆ ਸ਼ਾਸ਼ਤਰੀਆਂ ਅਨੁਸਾਰ 'ਹਿੰਦੂ' ਸ਼ਬਦ ਸਿੰਧ ਦਰਿਆ ਦੇ ਨਾਮ ਤੋਂ ਬਣਿਆ ਜੋ ਅੱਜ-ਕੱਲ ਪਾਕਿਸਤਾਨੀ ਪੰਜਾਬ ਵਿੱਚ ਵਗਦਾ ਹੈ। ਹਿੰਦੂਤਵ ਦੇ ਪੱਛਮੀ ਵਿਦਵਾਨ ਮੋਨੀਅਰ ਵਿਲੀਅਮਜ਼ ਅਨੁਸਾਰ ਮੱਧ-ਏਸ਼ੀਆ ਵਿੱਚੋਂ ਗਏ ਆਰੀਅਨ ਪਹਾੜਾਂ ਦੇ ਨਾਲ ਨਾਲ ਸਿੰਧ ਦਰਿਆ ਦੇ ਕੰਢੇ ਆ ਕੇ ਵਸੇ, ਜਿੱਥੋਂ ਬਾਅਦ ਵਿੱਚ ਉਹ ਭਾਰਤ ਦੇ ਦੂਸਰੇ ਹਿੱਸਿਆਂ ਵਿੱਚ ਖਿੱਲਰ ਗਏ।। ਈਰਾਨੀਆਂ ਨੇ ਸਿੰਧ ਦਰਿਆ ਨਾਲ ਵਸੇ ਆਪਣੇ ਭਰਾਵਾਂ ਲਈ 'ਸਿੰਧੂ' ਦੀ ਥਾਂ 'ਹਿੰਦੂ' ਸ਼ਬਦ ਵਰਤਿਆ, ਜਿਸਨੂੰ ਯੂਨਾਨੀਆਂ ਨੇ 'ਇੰਦੂ' ਬਣਾ ਲਿਆ ਅਤੇ ਬਾਅਦ ਵਿੱਚ ਅੰਗਰੇਜ਼ਾਂ ਲਈ ਇਹੀ 'ਇੰਡੀਆ' ਬਣਿਆ। ਅੱਜ-ਕੱਲ ਇੱਕ ਖਿੱਤੇ ਲਈ ਵਰਤਿਆ ਜਾਣ ਵਾਲਾ ਇਹੀ ਸੰਕਲਪ ਹਿੰਦੂ ਧਰਮ ਲਈ ਵਰਤਿਆ ਜਾਣ ਲੱਗਾ ਹੈ, ਜੋ ਆਰੀਅਨਾਂ ਦੁਆਰਾ ਰਚਿਤ ਵੇਦਾਂ ਦੀ ਸਰਵ' ਉੱਚਤਾ ਨੂੰ ਮਾਨਤਾ ਦਿੰਦਾ ਹੈ ਅਤੇ ਬਾਕੀ ਧਰਮਾਂ ਦੇ ਗ੍ਰੰਥਾਂ, ਜਿਵੇਂ ਕੁਰਾਨ, ਅੰਜੀਲ, ਬਾਈਬਲ, ਗੁਰੂ ਗ੍ਰੰਥ ਸਾਹਿਬ ਆਦਿ, ਉਸ ਲਈ ਓਨੇ ਅਧਿਕਾਰੀ ਗ੍ਰੰਥ ਨਹੀਂ। ਫਿਰਕੂ ਆਧਾਰ 'ਤੇ ਮੁਲਕ ਭਰ ਵਿੱਚ ਧੱਕੇ ਨਾਲ ਠੋਸੀ ਜਾ ਰਹੀ ਇਸ ਇਕਸੁਰਤਾ ਦੀ ਨੀਂਹ ਲੁੱਟ-ਖਸੁੱਟ, ਨਾ-ਬਰਾਬਰੀ, ਜਾਤ-ਪਾਤ ਅਤੇ ਅਨੇਕਾਂ ਵਿਤਕਰਿਆਂ ਉੱਪਰ ਟਿਕੀ ਹੋਈ ਹੈ। ਇਸਨੂੰ ਕੋਈ ਘੱਟ-ਗਿਣਤੀ ਫਿਰਕਾ, ਸਿਰਫ ਫਿਰਕੂ ਆਧਾਰ ਤੇ ਨਹੀਂ ਮੜ੍ਹਿੱਕ ਸਕਦਾ, ਜਿੰਨਾ ਚਿਰ ਉਹ ਬਹੁ-ਗਿਣਤੀ ਫਿਰਕੇ ਦੇ ਆਪਣੇ ਵਰਗੇ ਵੰਚਿਤ ਹਿੱਸੇ ਨਾਲ ਆਪਣੀ ਹੋਣੀ ਨਹੀਂ ਜੋੜਦਾ। ਅੱਜ ਪੰਜਾਬ ਵਿਚ ਰਹਿੰਦੇ ਹਿੰਦੂ, ਸਿੱਖ ਅਤੇ ਮੁਸਲਮਾਨਾਂ ਨੂੰ ਆਪੋ-ਆਪਣੇ ਧਾਰਮਿਕ ਅਕੀਦਿਆਂ ਨੂੰ ਆਪਣੀ ਪੰਜਾਬੀ ਪਛਾਣ ਉਭਾਰਨ ਵਿੱਚ ਅੜਿੱਕਾ ਨਹੀਂ ਬਨਣ ਦੇਣਾ ਚਾਹੀਦਾ ਜੋ ਅੱਗੇ ਪਾਕਿਸਤਾਨੀ ਪੰਜਾਬ ਨਾਲ ਨੇੜਤਾ ਦੀ ਜਾਮਨੀ ਬਣੇਗਾ। ਇਵੇਂ ਹੀ ਮਹਾਂਰਾਸ਼ਟਰ ਵਾਸੀਆਂ, ਮਦਰਾਸੀਆਂ ਅਤੇ ਗੁਜਰਾਤੀਆਂ ਦੀ ਲੋੜ ਹੈ, ਜੋ ਫਿਰਕਿਆਂ ਦੇ ਆਧਾਰ 'ਤੇ ਖੜਕੇ ਭਰਾ-ਮਾਰ ਕਰ ਰਹੇ ਹਨ। ਸਾਡੀਆਂ ਇਲਾਕਾਈ ਪਛਾਣਾਂ, ਅੱਗੇ ਭਾਰਤੀ ਉਪ-ਮਹਾਂਦੀਪ ਦਾ ਹਿੱਸਾ ਬਣਨ 'ਚ ਕੰਧ ਨਹੀਂ ਬਣਨੀਆਂ ਚਾਹੀਦੀਆਂ ਅਤੇ ਇਸਤੋਂ ਅਗਾਂਹ ਸਾਡੀ ਭਾਰਤੀ ਨਾਗਰਿਕਤਾ ਵਿਸ਼ਵ-ਭਾਈਚਾਰੇ ਦੇ ਦੁੱਖਾਂ ਅਤੇ ਸੁੱਖਾਂ ਤੋਂ ਨਿਰਲੇਪ ਨਹੀਂ ਰਹਿ ਸਕਦੀ। ਜੋ ਅੱਗੇ ਹਿੰਦੂਤਵ ਵਰਗੇ ਧਰਮੀ ਸ਼ਾਵਨਵਾਦ ਦਾ ਸ਼ਿਕਾਰ ਹੋ ਕੇ ਰਹਿ ਜਾਵੇ। ਇਸ ਲਈ ਅੱਜ ਹਰ ਘੱਟ-ਗਿਣਤੀ ਅਤੇ ਬਹੁਗਿਣਤੀ ਦੇ ਵੱਡੇ ਹਿੱਸੇ ਨੂੰ, ਜੋ ਆਪੋ-ਆਪਣੇ ਫਿਰਕਿਆਂ ਦੀਆਂ ਉਪਰਲੀਆਂ ਤਹਿਆਂ ਦੀ ਧੌਂਸ ਅਤੇ ਲੁੱਟ ਦਾ ਸ਼ਿਕਾਰ ਹਨ, ਤਹਿ-ਹੇਠਲੀ ਇਸ ਠੋਸ ਸਚਾਈ ਨੂੰ ਨੀਝ ਨਾਲ ਦੇਖਣ ਅਤੇ ਦਿਲ ਵਿਚ ਵਸਾਉਣ ਦੀ ਫੌਰੀ ਲੋੜ ਹੈ।*

*...ਅ. ਗ.*

ਮੁਲਾਕਾਤ



# ਮਾਨਵਵਾਦ ਲਈ ਸਭ ਤੋਂ ਵੱਡਾ ਖਤਰਾ ਫਾਸ਼ੀਵਾਦ-ਅਰਜ਼ੁਕ ਸੰਘ

ਹਰ ਘਟਨਾ ਨੂੰ ਵਿਗਿਆਨਕ ਨਜ਼ਰੀਏ ਤੋਂ ਦੇਖ ਪਰਖਕੇ ਕੱਢੇ ਗਏ ਸਿੱਟਿਆਂ ਦੇ ਪ੍ਰਚਾਰ ਪ੍ਰਸਾਰ 'ਚ ਜੁਟੀ ਸਮਾਜਿਕ ਸੰਸਥਾ ਅਰਜ਼ੁਕ ਸੰਘ ਦੇ ਨੈਸ਼ਨਲ ਕਮੇਟੀ ਮੈਂਬਰ ਸ੍ਰੀ ਰਘੂ ਨਾਥ ਸਿੰਘ ਨਾਲ ਕੁਰੂਕਸ਼ੇਤਰ ਵਿਖੇ ਹੋਏ ਮਾਨਵਤਾਵਾਦੀ ਸੰਮੇਲਨ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਸੂਬਾ ਪ੍ਰਚਾਰ ਸਕੱਤਰ ਰਾਮ ਸਵਰਨ ਸਿੰਘ ਵੱਲੋਂ ਕੀਤੀ ਮੁਲਾਕਾਤ ਆਪਣੇ ਪਾਠਕਾਂ ਲਈ ਛਾਪਣ ਦੀ ਖੁਸ਼ੀ ਲੈ ਰਹੇ ਹਾਂ।

? *ਅਰਜ਼ੁਕ ਸੰਘ ਦੀ ਸਥਾਪਨਾ ਕਦੋਂ ਹੋਈ।*

\- ਅਸੀਂ ਇਸ ਸੰਸਥਾ ਦੀ ਸਥਾਪਨਾ 1968 ਵਿਚ ਕੀਤੀ। ਪਿੰਡ ਦੀ ਇਕਾਈ ਤੋਂ ਲੈ ਕੇ ਜ਼ਿਲਾ ਕਮੇਟੀ, ਸਟੇਟ ਕਮੇਟੀ ਤੇ ਫਿਰ ਨੈਸ਼ਨਲ ਕਮੇਟੀ ਤੱਕ ਇਸ ਦੀਆਂ ਸ਼ਾਖਾਵਾਂ ਕਾਇਮ ਕੀਤੀਆਂ। ਹੁਣ ਤੱਕ ਅਸੀਂ ਉਤਰ ਪ੍ਰਦੇਸ਼, ਬਿਹਾਰ, ਬੰਗਾਲ ਤੇ ਝਾਰਖੰਡ ਆਦਿ ਰਾਜਾਂ ਵਿਚ ਸੰਘ ਦੇ ਕਾਰਜ ਨੂੰ ਪੱਕੇ ਪੈਰੀਂ ਕਰ ਚੁੱਕੇ ਹਾਂ।

? *ਤੁਹਾਡੀ ਸੰਸਥਾ ਕਿਸ ਉਦੇਸ਼ ਨੂੰ ਲੈ ਕੇ ਕੰਮ ਕਰ ਰਹੀ ਹੈ।*

\- ਅਰਜ਼ੁਕ ਸੰਘ ਦਾ ਉਦੇਸ਼ ਸਰੀਰਕ ਮਿਹਨਤ ਨੂੰ ਉਤਮ ਮੰਨਣ ਵਾਲੇ ਕਿਰਤੀ ਲੋਕਾਂ ਨੂੰ ਜਥੇਬੰਦ ਕਰਕੇ ਉਹਨਾਂ ਦੀ ਸਮਾਜਿਕ, ਆਰਥਿਕ ਤੇ ਸਭਿਆਚਾਰਕ ਤਰੱਕੀ ਲਈ ਅਗਵਾਈ ਕਰਨਾ ਹੈ। ਸਾਡੀ ਸੰਸਥਾ ਮਿਹਨਤ ਨੂੰ ਮਾਨਤਾ ਦਿਵਾਉਣ ਤੇ ਬ੍ਰਾਹਮਣਵਾਦੀ ਕਲਚਰ ਦੀ ਥਾਂ ਮਾਨਵ-ਵਾਦੀ ਸੰਸਕ੍ਰਿਤੀ ਦਾ ਪ੍ਰਚਾਰ ਕਰਨ ਲਈ ਪ੍ਰਤੀਬੱਧ ਹੈ। ਅਸੀਂ ਵਿਗਿਆਨਕ ਨਜ਼ਰੀਏ ਨਾਲ ਚੰਗਾ ਸਮਾਜ ਤੇ ਰਾਜ ਬਣਾਉਣ ਲਈ ਕਿਰਤੀ ਵਰਗ ਨੂੰ ਚੇਤੰਨ ਕਰਨ ਲਈ ਜੁਟੇ ਹੋਏ ਹਾਂ।

? *ਵਿਗਿਆਨਕ ਨਜ਼ਰੀਏ ਦੇ ਪਾਸਾਰ ਲਈ ਤੁਸੀਂ ਕੀ ਕਰਦੇ ਹੋ।*

\- ਲੋਕਾਂ ਨੂੰ ਕਿਸਮਤ-ਕਰਮਾਂ, ਜਾਤ-ਪਾਤ, ਕਰਮ-ਕਾਂਡ, ਪੁਨਰ-ਜਨਮ, ਚਮਤਕਾਰਾਂ ਤੇ ਅੰਧ-ਵਿਸ਼ਵਾਸ਼ਾਂ ਵਿਚੋਂ ਕੱਢਣ ਲਈ ਪ੍ਰਚਾਰ ਕਰਦੇ ਹਾਂ। ਆਪਣੀਆਂ ਮੀਟਿੰਗਾਂ, ਸੈਮੀਨਾਰਾਂ ਤੇ ਹੋਰ ਸਾਧਨਾਂ ਰਾਹੀਂ ਕਿਰਤੀਆਂ ਨੂੰ ਜਾਗ੍ਰਿਤ ਕਰਦੇ ਹਾਂ।

? *ਸੰਸਥਾ ਦਾ ਮੈਂਬਰ ਬਨਣ ਲਈ ਕੀ ਸ਼ਰਤਾਂ ਹਨ।*

\- ਸਰੀਰਕ ਮਿਹਨਤ ਵਿਚ ਵਿਸ਼ਵਾਸ ਕਰਨ ਵਾਲਾ, ਜਾਤ-ਪਾਤ, ਕਰਮ-ਕਾਂਡਾਂ ਤੇ ਕਿਸਮਤਵਾਦੀ ਫਲਸਫੇ ਨੂੰ ਨਕਾਰਨ ਵਾਲਾ ਵਿਅਕਤੀ ਸਾਡਾ ਮੈਂਬਰ ਬਣ ਸਕਦਾ ਹੈ।

? *ਆਪਣੀ ਸੰਸਥਾ ਦੇ ਕੰਮ-ਢੰਗ ਬਾਰੇ ਦੱਸੋ।*

\- ਸਭ ਤੋਂ ਪਹਿਲਾਂ ਅਸੀਂ ਆਪਣੇ ਮੈਂਬਰਾਂ ਨੂੰ ਪੜ੍ਹ ਲਿਖ ਕੇ ਗਿਆਨਵਾਨ ਬਣਨ ਲਈ ਪ੍ਰੇਰਦੇ ਹਾਂ। ਕਿਰਤੀਆਂ ਨੂੰ ਸੰਗਠਨ ਨਾਲ ਜੋੜਨ ਲਈ ਉਹਨਾਂ ਦੀਆਂ ਮੁਸ਼ਕਲਾਂ ਦੇ ਹੱਲ ਲਈ ਅਗਵਾਈ ਕਰਨ ਦਾ ਕੰਮ ਕਰਦੇ ਹਾਂ। ਸੰਸਥਾ ਦੇ ਪਾਸਾਰ ਲਈ ਪਿੰਡਾਂ, ਕਸਬਿਆਂ 'ਚ ਨਾਟਕ ਤੇ ਗੀਤ-ਸੰਗੀਤ ਦੇ ਪ੍ਰੋਗਰਾਮ ਪੇਸ਼ ਕਰਦੇ ਹਾਂ।

? *ਪ੍ਰਚਾਰ-ਪਾਸਾਰ ਕਰਦਿਆਂ ਆਉਂਦੀਆਂ ਮੁਸ਼ਕਲਾਂ ਬਾਰੇ ਦੱਸੋ।*

\- ਮੁਸ਼ਕਲਾਂ ਨਾਲ ਖੇਡਣਾ ਤੇ ਮਿਹਨਤ-ਸਿਦਕ ਨਾਲ ਅੱਗੇ ਵਧਣਾ ਹੀ ਸਾਡਾ ਕੰਮ ਹੈ। ਜਦ ਅਸੀਂ ਆਪਣੇ ਸੰਗਠਨ ਲਈ ਕੰਮ ਕਰਦੇ ਹਾਂ ਤਾਂ ਇਸ ਪ੍ਰਬੰਧ ਨੂੰ ਜਿਉਂ ਦਾ ਤਿਉਂ ਕਾਇਮ ਰੱਖਣ ਲਈ ਕਿਸਮਤਵਾਦ ਦਾ ਸਹਾਰਾ ਲੈਣ ਵਾਲੇ ਪਿਛਾਂਹ ਖਿੱਚੂ ਲੋਕ ਸਾਡਾ ਵਿਰੋਧ ਕਰਦੇ ਹਨ। ਪਿਛਲੇ ਸਾਲ ਉਤਰ ਪ੍ਰਦੇਸ਼ ਦੇ ਇਕ ਪਿੰਡ 'ਚ ਜਦ ਅਸੀਂ ਨਾਟਕਾਂ ਦਾ ਪ੍ਰੋਗਰਾਮ ਪੇਸ਼ ਕੀਤਾ ਤਾਂ ਇਕ ਮੰਦਰ ਦੇ ਪੁਜਾਰੀ ਨੇ ਆਪਣੇ ਸਮਰਥਕਾਂ ਨਾਲ ਮਿਲ ਕੇ ਸੰਵਿਧਾਨ ਦੀ ਧਾਰਾ 153-ਏ ਡੀਫੈਂਸ ਆਫ ਇੰਡੀਆ ਅਧੀਨ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦੇ ਦੋਸ਼ ਵਿਚ ਸਾਡੇ 15 ਵਰਕਰਾਂ ਤੇ ਪੁਲਿਸ ਕੇਸ ਦਰਜ ਕਰਵਾ ਦਿੱਤਾ। ਫਿਰ ਅਸੀਂ ਅੰਦੋਲਨ ਕਰਕੇ ਮਸਲਾ ਹੱਲ ਕਰਵਾਇਆ।

? *ਆਤਮਾ ਤੇ ਪ੍ਰਮਾਤਮਾ ਬਾਰੇ ਤੁਹਾਡੀ ਸੰਸਥਾ ਦਾ ਕੀ ਨਜ਼ਰੀਆ ਹੈ।*

\- ਅਸੀਂ ਇਸ ਬਾਰੇ ਬਿਲਕੁਲ ਸਪਸ਼ਟ ਹਾਂ। ਆਤਮਾ ਤੇ ਪੁਨਰ-ਜਨਮ ਦੇ ਜਿਹੜੇ ਕਿੱਸੇ ਸੁਣਾਏ ਜਾਂਦੇ ਹਨ ਉਹ ਪਰਖ-ਪੜਤਾਲ ਕੀਤਿਆਂ ਝੂਠੇ ਸਾਬਤ ਹੁੰਦੇ ਹਨ। ਜੇਕਰ ਪਿਛਲੇ ਜਨਮ ਦੇ ਝੂਠ ਨੂੰ ਸੱਚ ਵੀ ਮੰਨ ਲਿਆ ਜਾਵੇ ਤਾਂ ਬੱਚਾ ਜਨਮ ਲੈਣ ਸਾਰ ਹੀ ਆਪਣੇ ਪਿਛਲੇ ਜਨਮ ਦੀ ਭਾਸ਼ਾ ਵਿਚ ਗੱਲਾਂ ਕਿਉਂ ਨਹੀਂ ਕਰਦਾ? ਅਰਜ਼ੁਕ ਸੰਘ ਸਾਰਿਆਂ ਨੂੰ ਆਪਣੇ ਵਿਚਾਰ ਰੱਖਣ, ਕਹਿਣ ਤੇ ਲਿਖਣ ਦੀ ਪੂਰੀ ਆਜ਼ਾਦੀ ਦਿੰਦਾ ਹੈ ਪਰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਉਲਟ ਜਾਂਦੀ ਕਿਸੇ ਵੀ ਧਾਰਨਾ ਨੂੰ ਨਹੀਂ ਮੰਨਦਾ। ਪੁਨਰ-ਜਨਮ ਨੂੰ ਅਸੀਂ ਡੰਕੇ ਦੀ ਚੋਟ ਤੇ ਰੱਦ ਕਰਦੇ ਹਾਂ। ਪਿਛਲਾ ਜਨਮ ਪੁਰਾਤਨ ਪਿਛਾਂਹਖਿੱਚੂ ਸੰਸਕ੍ਰਿਤੀ ਤੇ ਲੁਟੇਰੀ ਜਮਾਤ ਲਈ ਸ਼ੋਸ਼ਣ ਦਾ ਆਧਾਰ ਹੈ। ਜਦ ਲੁੱਟਿਆ ਜਾਣ ਵਾਲਾ ਹਰ ਵਿਅਕਤੀ ਪਿਛਲੇ ਜਨਮ 'ਚ ਕੀਤੇ ਕਰਮਾਂ ਦੀ ਸਜ਼ਾ ਨੂੰ ਆਪਣੇ ਜੀਵਨ ਦਾ ਆਧਾਰ ਮੰਨਦਾ ਹੈ ਤਾਂ ਫਿਰ ਉਹ ਆਪਣੇ ਦੁੱਖਾਂ ਲਈ ਕਿਸੇ ਪ੍ਰਬੰਧ ਨੂੰ ਜ਼ਿੰਮੇਵਾਰ ਨਹੀਂ ਮੰਨਦਾ। ਇਹੋ ਗੱਲ ਕਿਰਤੀ ਵਰਗ ਦੇ ਖਿਲਾਫ ਤੇ ਰਾਜ ਕਰਨ ਵਾਲਿਆਂ ਦੇ ਹਿਤ ਵਿਚ ਜਾਂਦੀ ਹੈ। ਪ੍ਰਮਾਤਮਾ ਅਗਿਆਨੀ ਮਨੁੱਖ ਦੀ ਕਲਪਨਾ ਦਾ ਨਤੀਜਾ ਹੈ। ਅਰਜ਼ੁਕ ਸੰਘ ਪ੍ਰਮਾਤਮਾ ਦੀ ਬਹਿਸ ਵਿਚ ਨਹੀਂ ਪੈਂਦਾ ਪਰ ਧਰਮ ਦੇ ਨਾਂ 'ਤੇ ਪ੍ਰਮਾਤਮਾ ਦੇ ਨਾਂ ਤੇ ਵਪਾਰ ਕਰਨ ਵਾਲਿਆਂ ਨੂੰ ਮਾਨਵ-ਵਾਦ ਦੇ ਵਿਰੁੱਧ ਸਮਝਦਾ ਹੈ।

? *ਮਾਨਵਤਾ ਦੇ ਭਲੇ ਲਈ ਤੁਸੀਂ ਕਿਹੜੀ ਤਬਦੀਲੀ ਚਾਹੁੰਦੇ ਹੋ।*

\- ਸਾਡੀ ਸੰਸਥਾ ਦੀ ਸਮਝ ਅਨੁਸਾਰ ਸਮਾਜਿਕ ਕ੍ਰਾਂਤੀ



ਯਾਨੀ ਤਬਦੀਲੀ ਸਮੇਂ ਦੀ ਅਹਿਮ ਲੋੜ ਹੈ।

? *ਇਸ ਤਬਦੀਲੀ ਲਈ ਤੁਹਾਡੇ ਪਾਸ ਕੀ ਪ੍ਰੋਗਰਾਮ ਹੈ।*

\- ਸਮਾਜ ਵਿਚ ਆਪਣਾ ਬਦਲ ਦੇਣ ਲਈ ਅਸੀਂ ਆਪਣੇ ਮੈਂਬਰਾਂ ਨੂੰ ਆਚਾਰ, ਵਿਚਾਰ ਤੇ ਸੰਸਕਾਰ ਬਦਲਣ ਦੀ ਪ੍ਰੇਰਨਾ ਦਿੰਦੇ ਹਾਂ। ਪਿਛਾਹਾਂ ਖਿੱਚੂ ਵਿਚਾਰਾਂ ਦੀ ਥਾਂ ਵਿਗਿਆਨਕ, ਮਾਨਵਤਾ ਦੇ ਭਲੇ ਵਾਲੇ ਸੰਸਕਾਰ ਅਪਨਾਉਣ ਲਈ ਆਖਦੇ ਹਾਂ। ਮਸਲਨ ਕਿਰਤੀ ਵਰਗ ਦੇ ਲੋਕ ਇਸ ਭਰਮ ਦਾ ਬੁਰੀ ਤਰ੍ਹਾਂ ਸ਼ਿਕਾਰ ਹਨ ਕਿ ਕਿਸੇ ਦੇਵੀ-ਦੇਵਤੇ ਦੀ ਪੂਜਾ ਨਾਲ ਉਨ੍ਹਾਂ ਦੇ ਦੁੱਖ ਕੱਟੇ ਜਾਣਗੇ ਤੇ ਜੀਵਨ ਸੁਧਰ ਜਾਵੇਗਾ। ਪਰ ਅਸੀਂ ਇਸ ਦੀ ਥਾਂ ਲੋਕਾਂ ਨੂੰ ਵਿਗਿਆਨਕ ਵਿਚਾਰਧਾਰਾ ਅਨੁਸਾਰ ਪੜ੍ਹ-ਲਿਖ ਕੇ, ਗਿਆਨ ਹਾਸਲ ਕਰਕੇ ਆਪਣੇ ਹੱਕਾਂ ਪ੍ਰਤੀ ਚੇਤੰਨ ਹੋ ਕੇ ਸੰਘਰਸ਼ ਨਾਲ ਜੀਵਨ ਬਦਲਣ ਦਾ ਪਾਠ ਪੜ੍ਹਾਉਂਦੇ ਹਾਂ। ਅਸੀਂ ਆਪਣੀ ਸੰਸਥਾ ਵੱਲੋਂ ਸਮਾਜ 'ਚ ਪ੍ਰਚੱਲਿਤ ਤਿਉਹਾਰ ਮਨਾਉਣ ਦੀ ਥਾਂ ਆਪਣੇ ਨਾਇਕਾਂ, ਸੂਰਬੀਰਾਂ, ਆਜ਼ਾਦੀ ਘੁਲਾਟੀਆਂ ਤੇ ਯੋਧਿਆਂ ਦੀ ਯਾਦ ਵਿਚ ਤਿਉਹਾਰ ਮਨਾਉਂਦੇ ਹਾਂ। ਜਿਵੇਂ 1 ਜੂਨ ਨੂੰ ਸਮਤਾ ਦਿਵਸ, 14 ਅਪ੍ਰੈਲ ਨੂੰ ਡਾ.ਅੰਬੇਦਕਰ ਦੇ ਜਨਮ ਦਿਵਸ ਨੂੰ ਚੇਤਨਾ ਦਿਵਸ, ਮਹਾਤਮਾ ਬੁੱਧ ਦਾ ਜਨਮ ਦਿਵਸ, ਮਹਾਤਾ ਜੋਤੀ ਰਾਓ ਫੂਲੇ 14 ਨਵੰਬਰ ਨੂੰ ਸ਼ਕਤੀ ਦਿਵਸ ਦੇ ਰੂਪ 'ਚ ਮਨਾਉਂਦੇ ਹਾਂ।

? *ਦੇਸ਼ ਦੀ ਅਜੋਕੀ ਸਥਿਤੀ ਬਾਰੇ ਤੁਹਾਡੀ ਕੀ ਪਹੁੰਚ ਹੈ।*

\- ਅੱਜ ਭਾਰਤ ਦੇਸ਼ ਜਿਸ ਮੋੜ ਤੇ ਹੈ ਇਹ ਸਥਿਤੀ ਖਤਰਨਾਕ ਤੇ ਚੁਣੌਤੀ ਭਰੀ ਹੈ। ਸਾਡੇ ਸਭ ਦੇ ਸਾਹਮਣੇ ਫਿਰਕਾਪ੍ਰਸਤੀ ਦਾ ਨੰਗਾ ਚਿੱਟਾ ਨਾਚ ਹੋ ਰਿਹਾ ਹੈ। ਗੁਜਰਾਤ ਵਿਚ ਜੋ ਹੋਇਆ ਉਹ ਅਸਹਿਣਯੋਗ ਹੈ। ਦੇਸ਼ ਦੀ ਅਗਵਾਈ ਕਰਨ ਵਾਲਿਆਂ 'ਚ ਸ਼ਾਮਲ ਫਿਰਕੂ ਤਾਕਤਾਂ ਸੰਸਕ੍ਰਿਤੀ ਦੇ ਨਾਂ ਤੇ ਅਜਿਹਾ ਕੁਝ ਸਾਡੇ ਸਾਹਮਣੇ ਪਰੋਸ ਰਹੀਆਂ ਹਨ ਜੋ ਸਰਾਸਰ ਗਲਤ ਤੇ ਗੈਰ-ਵਿਗਿਆਨਕ ਹੈ। ਸਿਆਸਤ ਵਿਚ ਗੁੰਡਾਗਰਦੀ ਦਾ ਪ੍ਰਭਾਵ ਦਿਨੋ-ਦਿਨ ਵਧ ਰਿਹਾ ਹੈ। ਇਸ ਲਈ ਬਰਾਬਰੀ ਦਾ ਸਮਾਜ ਸਿਰਜਣ ਲਈ ਮਾਨਵਵਾਦੀਆਂ ਨੂੰ ਅੱਗੇ ਆਉਣ ਦੀ ਜ਼ਰੂਰਤ ਹੈ। ਇਕ ਹੋਰ ਅਹਿਮ ਮਸਲਾ ਜਿਹੜਾ ਦੇਸ਼ ਨੂੰ ਲਗਾਤਾਰ ਗਿਰਾਵਟ ਵੱਲ ਲਿਜਾ ਰਿਹਾ ਹੈ, ਉਹ ਹੈ ਰਾਜ ਕਰਨ ਵਾਲੀ ਜਮਾਤ ਵੱਲੋਂ ਸਿੱਖਿਆ ਦੇ ਮਹੱਤਵਪੂਰਨ ਕਾਰਜ ਨੂੰ ਆਮ ਲੋਕਾਂ ਦੀ ਪਹੁੰਚ ਤੋਂ ਦੂਰ ਕਰਨਾ। ਕਿਰਤੀ ਵਰਗ ਵਿਚ ਸਿੱਖਿਆ ਦੀ ਘਾਟ ਕਰਕੇ ਅਗਿਆਨਤਾ ਦਾ ਬੋਲਬਾਲਾ ਹੈ ਜਿਸਦਾ ਲਾਹਾ ਰਾਜਸੀ ਪਾਰਟੀਆਂ ਬਾਖੂਬੀ ਉਠਾ ਰਹੀਆਂ ਹਨ। ਮੌਜੂਦਾ ਕੇਂਦਰ ਸਰਕਾਰ ਨੇ ਤਾਂ ਇਸਤੋਂ ਵੀ ਅੱਗੇ ਸਿੱਖਿਆ ਦੇ ਭਗਵੇਂਕਰਨ ਦੀਆਂ ਕੋਸ਼ਿਸ਼ਾਂ ਆਰੰਭੀਆਂ ਹੋਈਆਂ ਹਨ। ਯੂਨੀਵਰਸਿਟੀਆਂ ਵਿਚ ਜੋਤਿਸ਼ ਚੇਅਰ ਕਾਇਮ ਕਰਨ ਦੇ ਹੁਕਮ ਲਾਗੂ ਕਰ ਦਿੱਤੇ ਗਏ ਹਨ। ਸਿੱਖਿਆ ਦੇ ਖੇਤਰ 'ਚ ਸਰਕਾਰ ਦੇ ਅਜਿਹੇ ਫੈਸਲੇ ਆਉਣ ਵਾਲੇ ਸਮੇਂ 'ਚ ਸਾਡੇ ਲਈ ਖਤਰਨਾਕ ਸਾਬਤ ਹੋਣਗੇ।

? *ਤੁਸੀਂ ਅੰਧਵਿਸ਼ਵਾਸ਼ਾਂ ਤੇ ਧਾਰਮਿਕ ਵਲਗਣਾਂ 'ਚ ਫਸੇ ਲੋਕਾਂ ਨੂੰ ਇਸ ਚੱਕਰਵਿਊ 'ਚੋਂ ਕੱਢਣ ਲਈ ਆਪਣੀ ਕਿਸ ਦਲੀਲ ਨਾਲ ਕਾਇਲ ਕਰਦੇ ਹੋ।*

\- ਕੋਈ ਵੀ ਗੱਲ ਇਸ ਕਰਕੇ ਨਾ ਮੰਨੋ ਕਿ ਉਹ ਕਿਸੇ ਧਾਰਮਿਕ ਗ੍ਰੰਥ 'ਚ ਦਰਜ ਹੈ ਜਾਂ ਕਿਸੇ ਸੰਤ-ਸੁਆਮੀ ਨੇ ਕਹੀ ਹੈ। ਇਸ ਲਈ ਵੀ ਨਾ ਮੰਨੋ ਕਿ ਉਸਨੂੰ ਜ਼ਿਆਦਾਤਰ ਲੋਕ ਮੰਨਦੇ ਹਨ। ਸਗੋਂ ਤਰਕ ਦੀ ਕਸੌਟੀ ਤੇ ਪਰਖ ਕੇ ਹੀ ਉਸ ਤੇ ਅਮਲ ਕਰੋ।

? *ਤੁਸੀਂ ਕਿਸ ਸਿਆਸਤ ਪ੍ਰਤੀ ਪ੍ਰਤੀਬੱਧ ਹੋ।*

\- ਕਿਰਤੀਆਂ ਦਾ ਏਕਾ ਕਰਕੇ ਚੰਗਾ ਰਾਜ ਅਤੇ ਸਮਾਜ ਬਣਾਉਣਾ ਹੀ ਸਾਡੀ ਸਿਆਸਤ ਹੈ। ਅਸੀਂ ਸੱਚੀ-ਸੁੱਚੀ ਸਿਆਸਤ ਦੇ ਹਾਮੀ ਹਾਂ। ਇਸ ਹਾਲਤ ਵਿਚ ਜਦ ਤੱਕ ਸਾਡਾ ਸੰਗਠਨ ਵਧ-ਫੁੱਲ ਰਿਹਾ ਹੈ, ਅਸੀਂ ਆਪਣੀਆਂ ਮੰਗਾਂ ਮੌਜੂਦਾ ਸਰਕਾਰਾਂ ਤੱਕ ਲਿਜਾਂਦੇ ਹਾਂ ਮਸਲਨ ਸਿੱਖਿਆ ਮੁਫਤ ਹੋਣੀ ਚਾਹੀਦੀ ਹੈ। ਕਿਰਤੀ ਲੋਕਾਂ ਦੀ ਦਸ਼ਾ ਸੁਧਾਰਨ ਲਈ ਲੋਕ-ਹਿਤੂ ਸਕੀਮਾਂ ਬਣਾ ਕੇ ਅਮਲੀ ਰੂਪ 'ਚ ਲਾਗੂ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਆਪਣੇ ਆਪ ਨੂੰ ਲੋਕਾਂ ਦੇ ਨੁਮਾਇੰਦੇ ਦੱਸਣ ਵਾਲੇ ਵਿਧਾਇਕਾਂ ਤੇ ਪਾਰਲੀਮੈਂਟ ਮੈਂਬਰਾਂ ਦਾ ਵੇਤਨ ਬਿਲਕੁਲ ਬੰਦ ਹੋਣਾ ਚਾਹੀਦਾ ਹੈ। ਨਿੱਜੀਕਰਨ ਨੂੰ ਮੁਕੰਮਲ ਰੂਪ 'ਚ ਖਤਮ ਕਰਕੇ ਰੁਜ਼ਗਾਰ ਯਕੀਨੀ ਬਣਾਉਣ ਲਈ ਕਦਮ ਪੁੱਟਣੇ ਚਾਹੀਦੇ ਹਨ।

? *ਤੁਹਾਡੀ ਨਜ਼ਰ ਵਿਚ ਭਾਰਤੀ ਲੋਕਾਂ ਦੀ ਸੋਚ ਦਾ ਨਾਕਾਰਾਤਮਕ ਪਹਿਲੂ ਕੀ ਹੈ।*

\- ਅਸੀਂ ਸਮਝਦੇ ਹਾਂ ਕਿ ਕਿਸਮਤਵਾਦ ਸਾਡੇ ਬਹੁਗਿਣਤੀ ਲੋਕਾਂ ਦੀ ਸੋਚ ਦਾ ਨਾਕਾਰਾਤਮਕ ਪਹਿਲੂ ਹੈ। ਇਹੋ ਕਾਰਣ ਹੈ ਕਿ ਸਾਡੇ ਲੋਕ ਆਪਣੀਆਂ ਮਾੜੀਆਂ ਜਿਉਣ ਹਾਲਤਾਂ ਦਾ ਸਾਰਾ ਦੋਸ਼ ਕਿਸਮਤ ਸਿਰ ਮੜ੍ਹ ਕੇ ਚੁੱਪ ਕਰ ਜਾਂਦੇ ਹਨ। ਜ਼ਿੰਦਗੀ ਤੇ ਸਮਾਜ ਨੂੰ ਬਦਲਣ ਬਾਰੇ ਸੋਚਣਾ ਇੱਥੇ ਹੀ ਬੰਦ ਹੋ ਜਾਂਦਾ ਹੈ। ਇਹ ਗੱਲ ਰਾਜ ਕਰਨ ਵਾਲਿਆਂ ਨੂੰ ਬੜੀ ਰਾਸ ਬੈਠਦੀ ਹੈ। ਕਿਸਮਤ-ਕਰਮਾਂ ਦਾ ਲੋਕ-ਵਿਰੋਧੀ ਫਲਸਫਾ ਸਾਡੀ ਪਿਛਾਂਹਖਿੱਚੂ ਸੰਸਕ੍ਰਿਤੀ ਦੀ ਦੇਣ ਹੈ। ਇਸ ਲਈ ਅਸੀਂ ਅਰਜ਼ੁਕ ਸੰਘ ਵੱਲੋਂ ਕਿਰਤੀਆਂ ਨੂੰ ਵਿਗਿਆਨਕ ਸੋਚ ਨਾਲ ਜੋੜਨ ਦਾ ਤਹੱਈਆ ਕੀਤਾ ਹੋਇਆ ਹੈ ਤਾਂ ਜੋ ਉਹ ਠੀਕ ਅਤੇ ਗਲਤ ਦਾ ਨਿਰਣਾ ਕਰਕੇ ਬਰਾਬਰੀ ਦੇ ਸਮਾਜ ਵੱਲ ਨੂੰ ਤੁਰ ਸਕਣ।

? *ਅੱਜ ਦੇ ਦੌਰ ਵਿਚ ਤੁਸੀਂ ਮਾਨਵਵਾਦ ਲਈ ਸਭ ਤੋਂ ਵੱਡਾ ਖਤਰਾ ਕਿਸਨੂੰ ਸਮਝਦੇ ਹੋ।*

\- ਅੱਜ ਦੇ ਸਮੇਂ 'ਚ ਮਾਨਵਵਾਦ ਲਈ ਸਭ ਤੋਂ ਵੱਡਾ ਖਤਰਾ ਫਾਸ਼ੀਵਾਦ ਹੈ। ਇਹ ਚਾਹੇ ਗੁਜਰਾਤ ਵਿਚ ਹੋਵੇ ਜਾਂ ਦੇਸ਼ ਦੇ ਹੋਰਨਾਂ ਹਿੱਸਿਆਂ ਵਿਚ। ਸੰਘ ਪਰਿਵਾਰ ਦੀ ਅਗਵਾਈ 'ਚ ਦੇਸ਼ ਭਰ ਵਿਚ ਇਹ ਰੁਝਾਨ ਦਿਨੋ-ਦਿਨ ਪਨਪ ਰਿਹਾ ਹੈ। ਇਸ ਲਈ ਲੋਕਾਂ ਦਾ ਧਿਆਨ ਆਪਣੇ ਮਸਲਿਆਂ ਤੋਂ ਤਿਲਕ ਕੇ ਮੰਦਰ-ਮਸਜਿਦ ਵੱਲ ਹੋ ਰਿਹਾ ਹੈ। ਇਹ ਸਾਰੇ ਦੇਸ਼ ਲਈ ਆ ਰਹੇ ਬੁਰੇ ਵਕਤ ਦੀ ਨਿਸ਼ਾਨੀ ਹੈ। ਧਰਮਾਂ ਦੇ ਨਾਂ ਤੇ ਹੋ ਰਹੀ ਕਤਾਰਬੰਦੀ, ਲੋਕਾਂ ਵਿਚ ਧਰਮਾਂ ਦੇ ਨਾਂ ਤੇ ਪਨਪ ਰਹੀ ਨਫਰਤ ਸਾਡੇ ਵਰਗੇ ਲੋਕਾਂ ਲਈ ਇਕ ਗੰਭੀਰ ਚੁਣੌਤੀ ਹੈ।

? *'ਤਰਕਸ਼ੀਲ' ਦੇ ਪਾਠਕਾਂ ਦੇ ਨਾਂ ਕੋਈ ਸੰਦੇਸ਼।*

\- ਲੋਕਾਂ ਨੂੰ ਅੰਧਵਿਸ਼ਵਾਸ਼ਾਂ ਵਿਚੋਂ ਕੱਢ ਕੇ ਸੱਚ ਨਾਲ ਜੋੜਨਾ ਮਾਨਵਵਾਦੀ ਵਿਵਸਥਾ ਲਿਆਉਣ ਵੱਲ ਤੁਰਨਾ ਹੈ। ਇਹ ਰਾਹ ਔਖਾ ਪਰ ਲੋਕ ਹਿਤ ਵਿਚ ਹੈ। ਪਾਠਕਾਂ ਨੂੰ ਚਾਹੀਦਾ ਹੈ ਕਿ ਉਹ ਆਪ ਇਸ ਰਾਹ ਤੇ ਤੁਰਦੇ ਹੋਏ ਹੋਰਨਾਂ ਲੋਕਾਂ ਨੂੰ ਵੀ ਆਪਣੇ ਨਾਲ ਜੋੜਨ। ਤਰਕ ਤੇ ਵਿਗਿਆਨ ਨਾਲ ਸਮਝ ਕੇ ਕਰਨ ਵਾਲਾ ਸੰਘਰਸ਼ ਬਹੁਤ ਲੰਬਾ ਹੈ, ਇਸ ਲਈ ਸਿਦਕਦਿਲੀ ਨਾਲ ਤੁਰਨ ਦੀ ਲੋੜ ਹੈ। ਸਮਾਜ ਵਿਚ ਨਵੇਂ ਵਿਚਾਰਾਂ ਦਾ ਪਾਸਾਰ ਕਰਦੇ ਜਾਓ, ਭਵਿੱਖ ਤੁਹਾਡਾ ਹੈ।

# ਕੀ ਕਰਨਾ ਲੋੜੀਏ?

ਹੇਮ ਰਾਜ ਸਟੈਨੋ

"ਫਲਾਣਾ ਤਾਂ ਐਸ਼ ਕਰਦਾ ਹੈ, ਡੱਕਾ ਭੰਨਕੇ ਦੂਹਰਾ ਨੀਂ ਕਰਦਾ, ਕੋਈ ਚੰਗੇ ਕਰਮ ਕੀਤੇ ਐ ਪਿਛਲੇ ਜਨਮ 'ਚ..." ਯਾਨੀ ਇੱਕ ਨਿਕੰਮੇ ਵਿਅਕਤੀ ਦੀ ਇੱਜ਼ਤ ਦਾ ਇਹ ਵਿਚਾਰ ਆਮ ਹੈ। ਕਿਉਂ? ਕਿਉਂਕਿ ਸਮਾਜ ਅੰਦਰ ਦੋ ਕਿਸਮ ਦੇ ਵਰਗ ਮੌਜੂਦ ਹਨ- ਵਿਹਲੜ, ਪਰ ਜੀਵਨ ਦੀਆਂ ਸਾਰੀਆਂ ਐਸ਼ੋ-ਇਸ਼ਰਤ ਦੀਆਂ ਸਹੂਲਤਾਂ ਮਾਨਣ ਵਾਲੇ; ਦੂਸਰੇ ਪਾਸੇ, ਕਿਰਤ ਕਰਨ ਵਾਲੇ,ਜਿਨ੍ਹਾਂ ਲਈ ਐਸ਼ੋ-ਇਸ਼ਰਤ ਦੀ ਗੱਲ ਤਾਂ ਦੂਰ, ਕਬੀਲਦਾਰੀ ਦਾ ਤੋਰਾ ਤੋਰਨਾ ਹੀ ਦੁੱਭਰ ਹੋਇਆ ਰਹਿੰਦਾ ਹੈ। ਜਦੋਂ ਕਿਰਤੀ ਵਰਗ, ਵਿਹਲੜਾਂ ਵੱਨੀ ਝਾਕਦਾ ਹੈ ਤਾਂ ਉਸਨੂੰ ਇਹ ਸਮਝ ਨੀਂ ਆਉਂਦਾ ਕਿ ਇਹ ਹੈ ਕਿਉਂ। ਦੂਸਰਾ ਉਸਦੇ ਜੀਅ 'ਚ ਵੀ ਸੁਖੀ ਜੀਵਨ ਦੀ ਸੱਧਰ ਮਚਲਦੀ ਰਹਿੰਦੀ ਹੈ। ਸੋ ਆਪਾ ਦੇਖ ਸਕਦੇ ਹਾਂ ਕਿ ਇਹ ਵਿਚਾਰ ਕਿਰਤੀ ਵਰਗ ਦੇ ਮਨ ਅੰਦਰ ਸਮਾਜ ਅੰਦਰ ਮੌਜੂਦ ਹਾਲਤਾਂ, ਜਿੰਨਾਂ ਨੂੰ ਬਾਹਰਮੁਖੀ ਹਾਲਤਾਂ ਕਹਿ ਦਿੰਦੇ ਹਨ,ਦੇ ਪਏ ਪ੍ਰਭਾਵ ਸਦਕਾ ਹੀ ਹੁੰਦਾ ਹੈ। ਹਾਲਤਾਂ ਦੇ ਇਸ ਗੋਰਖਧੰਦੇ ਦੀ ਸਮਝ ਨਾ ਆਉਣ ਕਰਕੇ ਇਸਨੂੰ 'ਰੱਬ' ਜਾਂ ਕੋਈ ਹੋਰ ਸ਼ਕਤੀ ਦੀ 'ਲੀਲ੍ਹਾ' ਮੰਨ ਲੈਂਦੇ ਹਨ। ਦੂਸਰੇ ਪਾਸੇ ਜਦੋਂ ਲੋਕਾਂ ਦੀ ਮੰਦਹਾਲੀ ਦੀ ਬਾਤ ਤੁਰਦੀ ਹੈ ਤਾਂ ਵਿਹਲੜ ਜਮਾਤ ਪ੍ਰਚਾਰਦੀ ਹੈ ਕਿ ਇਨ੍ਹਾਂ ਦੀ ਕਿਸਮਤ 'ਚ ਇਹੀ ਕੁੱਝ ਲਿਖਿਐ, ਉਹ ਆਪਣੇ ਪਿਛਲੇ ਕਰਮਾਂ ਦਾ ਫਲ ਭੋਗਦੇ ਐ, ਜਿੱਥੇ ਰੱਖੇ 'ਮਾਲਕ' ਉਥੇ ਰਹਿਣਾ ਪੈਂਦੈ, ਉਸੇ ਦੀ ਰਜ਼ਾ 'ਚ ਰਾਜ਼ੀ ਰਹਿਣਾ ਚਾਹੀਦੈ ਜਾਂ ਫਿਰ ਇਹ ਵਿਚਾਰ ਵੀ ਫੈਲਾ ਦਿੱਤਾ ਜਾਂਦਾ ਹੈ ਕਿ ਭਾਈ ਮਨੁੱਖ ਮਾੜੇ ਕਰਮਾਂ ਤੋਂ ਬਚਿਆ ਰਹੇ, ਬੱਸ ਉਸਦੀ ਜੂਨ ਸੌਖੀ ਰਹੇਗੀ, ਇਸੇ ਤਰ੍ਹਾ ਦਾ ਹੋਰ ਬਹੁਤ ਕੁੱਝ। ਵਿਹਲੜ ਜਮਾਤ ਦੀ ਇਹ ਬਦਰੰਗੀ ਚਾਲ ਬੜੀ ਘਾਤਕ ਸਿੱਧ ਹੁੰਦੀ ਹੈ। ਸ਼ਾਡੇ ਭੋਲੇ ਤੇ ਸਾਫ-ਦਿਲ ਲੋਕ ਆਪਣੀ ਕਿਸਮਤ ਨੂੰ ਜਾਂ ਆਪਣੀਆਂ ਘਾਟਾਂ, ਹੋਣ ਜਾਂ ਨਾ ਹੋਣ, ਨੂੰ ਹੀ ਮੰਦਹਾਲੀ ਦੀ ਜੜ ਸਮਝਣ ਲੱਗ ਪੈਂਦੇ ਹਨ, 'ਮਾਲਕ' ਅੱਗੇ ਮੱਥੇ ਰਗੜਨ ਦਾ ਰਾਹ ਫੜ ਲੈਂਦੇ ਹਨ, ਜਾਂ ਫਿਰ ਆਪਾ-ਸੁਧਾਰ ਰਾਹੀ ਆਪਣੀ ਜੂਨ ਸੁਖਾਲੀ ਕਰ ਲੈਣ ਦੇ ਭਰਮ ਦਾ ਸ਼ਿਕਾਰ ਹੋ ਜਾਂਦੇਂ ਹਨ। ਸੰਖੇਪ'ਚ, ਅਧਿਆਤਮਵਾਦੀ ਫਲਸਫੇ ਦਾ ਤੇ ਲੋਕਾਂ ਦੇ ਇਸਦੇ ਸ਼ਿਕਾਰ ਹੋਣ ਦਾ ਬਾਹਰਮੁਖੀ ਆਧਾਰ ਇਹ ਸ਼ਮਾਜਕ ਹਾਲਤਾਂ ਹੀ ਹਨ।

ਇਸ ਵਿਚਾਰਧਾਰਾ ਨੂੰ ਅੱਗੇ ਹੋਰ ਪੱਕੇ-ਪੈਰੀਂ ਕਰਨ ਲਈ ਵਿਹਲੜ ਜਮਾਤ ਪੂਰੀ ਵਾਹ ਲਾਉਂਦੀ ਹੈ। ਅਖਬਾਰਾਂ'ਚ ਰਾਸ਼ੀਆਂ, ਗੁਰੂਡੰਮਾਂ ਦੇ ਚਮਤਕਾਰਾਂ ਦੇ ਵੱਡੇ-ਵੱਡੇ ਇਸ਼ਤਿਹਾਰ ਛਾਪਣੇ, ਟੀ.ਵੀ'ਤੇ ਕਿੰਨੇ ਹੀ ਚੈਨਲਾਂ ਰਾਹੀਂ ਧਾਰਮਿਕ ਅਤੇ ਚਮਤਕਾਰਾਂ ਦਾ ਪ੍ਰਚਾਰ ਕਰਨ ਲਈ ਅਰਬਾਂ ਰੁਪੈ ਖਰਚ ਕਰਨੇ, ਜੀ. ਟੀ.ਵੀ. ਤੋਂ ਸ੍ਰੀ ਅੰਸ ਵਰਗੇ ਜੰਤਰਾਂ ਨੂੰ ਸਾਰੇ ਦੁੱਖ-ਦਲਿੱਦਰ ਦੂਰ ਕਰਨ ਦੇ ਇੱਕ ਚਮਤਕਾਰੀ ਜੰਤਰ ਵਜੋਂ ਪਰਚਾਰ ਕਰਨਾ, ਧਾਰਮਿਕ ਸਥਾਨਾਂ ਤੇ ਹੋਣ ਵਾਲੀ ਆਮਦਨ ਨੂੰ ਟੈਕਸ ਤੋਂ ਛੋਟ ਦੇਈ ਰੱਖਣ ਵਰਗਾ ਕਿੰਨਾ ਕੁੱਝ ਕੀਤਾ ਜਾ ਰਿਹਾ ਹੈ।

ਆਓ ਇਸ ਚੱਕਰਵਿਊ ਨੂੰ ਘੋਖੀਏ। ਪਹਿਲਾਂ ਧਾਰਮਿਕ ਪੱਖ। ਅਧਿਆਤਮਵਾਦੀ ਫਲਸਫੇ ਦੀਆਂ ਟਾਹਣੀਆਂ-ਧਰਮਾਂ-'ਚ ਵਿਹਲੜ ਜਮਾਤ ਦੀ ਕੀ ਸੱਚੀ-ਮੁੱਚੀਂ ਹੀ ਕੋਈ ਸ਼ਰਧਾ ਹੈ? ਨਹੀਂ। ਆਪਾਂ ਦੇਖਦੇ ਹਾਂ ਕਿ ਹਰੇਕ ਧਰਮ ਦੀ ਸਿੱਖਿਆ ਰਹਿਤ-ਮਰਿਯਾਦਾ ਵੱਖੋ-ਵੱਖਰੀ ਹੈ। ਸੋ ਇਨ੍ਹਾਂ ਦਾ ਆਪਸ 'ਚ ਕੋਈ ਮੇਲ ਨਹੀ ਹੋ ਸਕਦਾ। ਪਰ ਫਿਰ ਵੀ ਇਹ ਜਮਾਤ, ਜਿਸ ਦੇ ਹੱਥ ਵਿਚ ਸਿਆਸਤ ਦੀ ਵਾਗ-ਡੋਰ ਹੈ, ਦੇ ਵੱਡੇ ਤੋਂ ਵੱਡੇ ਸਿਆਸੀ ਨੇਤਾ, ਜੋ ਆਪਣੇ ਤੌਰ 'ਤੇ ਕਿਸੇ ਇੱਕ ਵਿਸ਼ੇਸ਼ ਧਰਮ ਦੇ ਸ਼ਰਧਾਲੂ ਕਹਾਉਂਦੇ ਹੁੰਦੇ ਹਨ, ਉਹ ਕਿਸੇ ਵੀ ਹੋਰ ਧਰਮ ਦਾ ਸਮਾਗਮ ਹੋਵੇ ਤਾਂ ਉਥੇ 'ਪ੍ਰਗਟ' ਹੋ ਕੇ ਉਸੇ ਧਰਮ ਦਾ ਗੁਣਗਾਣ ਕਰਨ ਲੱਗ ਪੈਂਦੇ ਹਨ। ਆਪਣੇ ਪਹਿਲੇ ਧਰਮ ਦਾ ਚੋਲਾ ਲਾਹ ਸੁੱਟਦੇ ਹਨ। ਉਦੋਂ ਆਪਣੇ ਧਰਮ ਵਿਚਲੀ ਸ਼ਰਧਾ ਕਿੱਥੇ ਚਲੀ ਜਾਂਦੀ ਹੈ? ਉਹ ਇਹ ਕਿਉਂ ਕਰਦੇ ਹਨ? ਸਿਰਫ ਉਸ ਧਰਮ ਦੇ ਸ਼ਰਧਾਲੂਆਂ ਦੀਆਂ ਵੋਟਾਂ 'ਤੇ ਅੱਖ ਹੋਣ ਕਰਕੇ ਅਤੇ ਧਰਮ ਦੇ 'ਸੱਚੇ-ਸੁੱਚੇ ਜੀਵਨ' ਦਾ ਭੁਲੇਖਾ ਖੜਾ ਕਰਨ ਲਈ। ਇਹ ਲਾਣਾ ਧਾਰਮਿਕ ਧਾਮਾਂ ਦੀ ਉਸਾਰੀ ਲਈ, 'ਵਿਚਾਰੇ' ਗਰੀਬ ਲੋਕਾਂ ਦੀ 'ਭਲਾਈ' ਲਈ ਕਦੇ-ਕਦੇ 'ਦਾਨ' ਕਰਨ ਦੀ ਖੇਡ ਵੀ ਖੇਡਦਾ ਹੈ, ਵੱਡੇ-ਵੱਡੇ ਧਾਰਮਿਕ ਸਮਾਗਮ ਰਚਦਾ ਹੈ, ਲੰਗਰ-ਪਾਣੀ ਦੀ 'ਸੇਵਾ' ਚਲਾਉਂਦਾ ਹੈ, ਧਰਮ-ਗੁਰੂਆਂ ਦੇ ਚਰਨਾਂ ਦੀ 'ਛੋਹ' ਪ੍ਰਾਪਤ ਕਰਨ ਦਾ ਦਿਖਾਵਾ ਕਰਦਿਆਂ ਲੋਕਾਂ ਨੂੰ ਆਵਦੇ ਵਰਗਾ 'ਨਿਰਮਲ' ਜੀਵਨ ਜਿਉਣ ਦੀ 'ਮੱਤ' ਵੀ ਦਿੰਦਾ ਹੈ ਤੇ ਧਾਰਮਿਕ ਗੁਰੂ ਤੇ ਉਪਦੇਸ਼ਕ ਇਸ ਲਾਣੇ ਦੇ ਸਿਰ 'ਤੇ ਹੱਥ ਫੇਰਕੇ 'ਅਸ਼ੀਰਵਾਦ' ਦਿੰਦੇ ਹਨ। ਸਾਡੇ ਭੋਲੇ-ਭਾਲੇ ਲੋਕ ਇਨ੍ਹਾਂ ਦੋਵੇਂ ਪਰਜੀਵੀ ਵਰਗਾਂ ਦੇ ਇਨ੍ਹਾਂ ਸਾਰਿਆਂ 'ਭਲੇ' ਕਰਮਾਂ ਦੀ ਅਸ਼-ਅਸ਼ ਕਰ ਉਠਦੇ ਹਨ।

ਹੁਣ ਧਾਰਮਿਕ ਉਪਦੇਸ਼ਕਾਂ ਦੀ ਆਪਣੀ ਗੱਲ ਲੈ ਲੋ। ਉਹ ਲੋੜ ਪੈਣ ਤੇ ਇਹ ਵੀ ਪ੍ਰਚਾਰਦੇ ਹਨ ਕਿ ਸਾਰੇ ਧਰਮ ਬ਼ਰਾਬਰ ਹਨ, ਇਹ ਤਾਂ ਸਮੁੰਦਰ -'ਉਪਰਲੇ' - 'ਚ ਲੀਨ ਹੋਣ ਲਈ ਬਣੇ ਜਾਂ ਬਣਾਏ ਵੱਖੋ-ਵੱਖਰੇ ਪ੍ਰਵਾਹ ਹਨ! ਫਿਰ ਸਾਡਾ ਇਹ ਸਵਾਲ ਕਰਨਾ ਪੂਰਾ ਵਾਜਬ ਹੈ ਕਿ ਜੇਕਰ ਸਮੁੰਦਰ 'ਚ ਜਾਕੇ ਇਨ੍ਹਾਂ ਨੇ ਇੱਕ-ਮਿੱਕ ਹੋ ਜਾਣਾ ਹੈ ਤਾਂ ਇੱਥੇ ਅੱਡੋ-ਅੱਡ ਸ਼ਾਖਾਵਾਂ ਖੜੀਆਂ ਕਰਕੇ ਲੋਕਾਂ 'ਚ ਪਾਟਕ ਕਿਉਂ ਪਾ ਰਹੇ ਹਨ? ਧਾਰਮਿਕ ਦੰਗਿਆਂ ਰਾਹੀਂ ਗਲੀ-ਗਲੀ, ਮੁਹੱਲੇ-ਮੁਹੱਲੇ ਵਿਚ ਇਨਸਾਨੀ ਲਹੂ ਦੀ ਚਰਗਲ ਵਿਛਿਆਕੇ ਇਸ 'ਚੋਂ ਇਹ ਕਿਹੜੇ 'ਪਰਮ-ਆਨੰਦ' ਦੀ ਪੂਰਤੀ ਕਰਦੇ ਹਨ? ਸਿਆਸੀ ਨੇਤਾਵਾਂ ਨੂੰ ਉਨ੍ਹਾਂ ਦੇ ਚੋਣ-ਦੰਗਲਾਂ ਵਿਚ ਜਿੱਤ ਦੇ ਪੁੱਤ ਬਖਸ਼ਣ ਵੇਲੇ ਕਿਹੜੇ ਧਾਰਮਿਕ ਮੰਤਵ ਦੀ ਪੂਰਤੀ ਕਰ ਰਹੇ ਹੁੰਦੇ ਹਨ? ਤੇ ਕਮਾਲ (ਜੇ ਆਪਾਂ ਸ਼ਰਮ ਦੀ ਗੱਲ ਪਾਸੇ ਛੱਡ ਦੇਈਏ) ਦੀ ਗੱਲ ਤਾਂ ਇਹ ਕਿ ਹਰੇਕ ਧਾਰਮਿਕ ਗੁਰੂ ਆਪਣੇ ਵਿਰੋਧੀ ਧਰਮ ਵਾਲੇ ਨੇਤਾ ਨੂੰ ਵੀ ਇਹੀ ਪੁੱਤ ਬਖਸ਼ਦਾ ਹੈ। ਕਿਉਂ ਕਰਦੇ ਹਨ ਉਹ ਇਉਂ? ਕਿਉਂਕਿ ਇਨ੍ਹਾਂ ਨੂੰ ਪਤਾ ਹੈ ਕਿ ਰਾਜ ਭਾਵੇਂ ਕਿਸੇ ਪਾਰਟੀ ਦਾ ਆ ਜਾਵੇ ਉਹ ਆਪਣੀ ਲੁੱਟ ਦੇ ਗੱਫੇ 'ਚੋਂ ਕੁੱਝ ਹਿੱਸਾ ਇਨ੍ਹਾਂ ਦੀ ਹਜ਼ੂਰੀ 'ਚ ਵੀ ਭੇਂਟ ਕਰੇਗਾ ਤੇ ਨਾਲੇ ਇਨ੍ਹਾਂ ਦੇ ਆਪਣੇ ਧਰਮ 'ਚ ਜੋ ਕੋਈ ਅੜਿੱਕਾ-ਫੜਿੱਕਾ ਬਣੇਗਾ ਤਾਂ ਉਦੋਂ ਵੀ ਸਰਕਾਰੇ-ਦਰਬਾਰੇ ਉਨ੍ਹਾਂ ਦੀ ਮੱਦਦ ਕਰੇਗਾ। ਇਨ੍ਹਾਂ ਜੋਟੀਦਾਰਾਂ ਦੇ ਇਸ ਅਡੰਬਰ ਨੂੰ ਬੜੇ ਫੱਬਵੇਂ ਰੂਪ 'ਚ ਪ੍ਰਗਟ ਕਰਦੀਆਂ ਹਨ ਮੁਹੰਮਦ ਰਫੀ ਦੁਆਰੇ ਗਾਏ ਗੀਤ ਦੀਆਂ ਹੇਠਲੀਆਂ ਲਾਈਨਾਂ:

*"ਜਨਕੇ ਜ਼ੁਲਮ ਸੇ ਦੁਖੀ ਹੈ ਜਨਤਾ, ਹਰ ਬਸਤੀ ਹਰ ਗਾਓਂ ਮੇਂ,*
*ਦਯਾ-ਧਰਮ ਕੀ ਬਾਤ ਕਰੇਂ ਵੋਹ, ਬੈਠਕੇ ਬੜੀ ਸਭਾਓਂ ਮੇਂ।*
*ਦਾਨ ਦਾ ਚਰਚਾ ਘਰ-ਘਰ ਪਹੁੰਚੇ, ਲੂਟ ਕੀ ਦੌਲਤ ਛੁਪੀ ਰਹੇ,*
*ਨਕਲੀ ਚੇਹਰਾ ਸਾਹਮਣੇ ਆਏ, ਅਸਲੀ ਸੂਰਤ ਛੁਪੀ ਰਹੇ.."*

ਗੱਲ ਸਿੱਧੀ, ਕਿ ਧਰਮ ਅਤੇ ਸਿਆਸਤ ਦੀ ਅੰਦਰਖਾਤੇ ਸੀਟੀ ਰਲੀ ਹੋਈ ਹੈ ਅਤੇ ਇਹ ਜੋਟਾ ਇਹ ਸਾਰਾ ਕੁੱਝ ਧਰਮੀ ਸ਼ਰਧਾ ਕਰਕੇ ਨੀਂ ਬਲਕਿ ਕਿਸੇ ਹੋਰ ਮਕਸਦ ਕਰਕੇ ਕਰਦਾ ਹੈ।

ਆਓ ਹੁਣ ਮਕਸਦ ਦੇਖੀਏ। ਜਿਵੇਂ ਆਪਾਂ ਉਪਰ ਹੀ ਇਸ਼ਾਰਾ ਕਰ ਆਏ ਹਾਂ, ਇਸ ਗੱਠਜੋੜ ਦਾ ਮਕਸਦ ਇਸ ਲੁੱਟ-ਆਧਾਰਤ ਸਮਾਜਕ-ਪ੍ਰਬੰਧ ਨੂੰ ਬਣਾਈ ਰੱਖਣਾ ਹੈ। ਇੱਥੇ ਇਸ ਸਮਾਜਕ-ਪ੍ਰਬੰਧ ਰਾਹੀਂ ਕਿਰਤੀ ਲੋਕਾਂ ਦੀ ਹੁੰਦੀ ਲੁੱਟ ਦੇ ਸਾਰੇ ਪੱਖਾਂ ਦੀ ਵਿਸਥਾਰ 'ਚ ਚਰਚਾ ਤਾਂ ਨਹੀਂ ਹੋ ਸਕਦੀ ਕਿਉਂਕਿ ਇਹ ਵਿਸ਼ਾ ਬਹੁਤ ਵਿਸ਼ਾਲ ਹੈ । ਪਰ ਲੁੱਟ ਕਿਵੇਂ ਤੇ ਕਿਉਂ ਹੋ ਸਕਦੀ ਹੈ, ਆਪਾਂ ਇਸਨੂੰ ਮੋਟੇ ਤੌਰ 'ਤੇ ਸਮਝਦੇ ਹਾਂ।

ਪਹਿਲਾਂ ਆਪਾਂ ਮਜ਼ਦੂਰ ਦੀ ਗੱਲ ਹੀ ਲੈਂਦੇ ਹਾਂ। ਕਿਹਾ ਇਹੀ ਜਾਂਦਾ ਹੈ ਕਿ ਮਜ਼ਦੂਰ ਅਜ਼ਾਦ ਹੈ, ਉਸਨੂੰ ਸਰਮਾਏਦਾਰ ਵਰਗ ਕਿਰਤ ਕਰਨ ਲਈ ਮਜ਼ਬੂਰ ਨਹੀਂ ਕਰਦਾ। ਪਰ ਸਚਾਈ? ਐਨ ਉਲਟ। ਮਜ਼ਦੂਰ ਦੇ ਆਪਣੀ ਇੱਛਾ ਅਨੁਸਾਰ ਕਾਰਖਾਨੇ ਦੀ ਚੋਣ ਕਰਨ ਦੀ ਭੋਰਾ-ਭਰ ਅਜ਼ਾਦੀ ਦੀ ਗੱਲ ਮੰਨ ਵੀ ਲਈ ਜਾਵੇ ਤਾਂ ਸਵਾਲ ਪੈਦਾ ਹੁੰਦਾ ਹੈ ਕਿ ਕੀ ਮਜ਼ਦੂਰ ***ਕਿਰਤ ਕਰਨ*** ਜਾਂ ***ਕਿਰਤ ਨਾ ਕਰਨ*** ਦੀ ਚੋਣ ਕਰਨ ਲਈ ਅਜ਼ਾਦ ਹੈ? ਨਹੀਂ। ਕਿਉਂ? ਕਿਉਂਕਿ ਉਸ ਕੋਲ ਜਿੰਦਾ ਰਹਿਣ ਲਈ ਕਿਰਤ ਕਰਨ ਤੋਂ ਸਿਵਾਏ ਹੋਰ ਕੋਈ ਵਸੀਲਾ ਹੀ ਨਹੀਂ ਹੈ। ਸਿਰਫ ਕਾਰਖਾਨੇ ਦੀ ਚੋਣ ਦਾ ਕੋਈ ਅਰਥ ਨੀਂ ਰਹਿ ਜਾਂਦਾ, ਕਿਉਂਕਿ ਹਰ ਕਾਰਖਾਨੇ ਦਾ ਮਾਲਕ ਤਾਂ ਸਰਮਾਏਦਾਰ ਹੀ ਹੋਵੇਗਾ। ਸੋ ਇਹੋ-ਜਿਹੇ ਸਮਾਜਕ-ਪ੍ਰਬੰਧ ਅੰਦਰ ਮਜ਼ਦੂਰ, ***ਅਜ਼ਾਦ ਜਾਪਦਾ ਇੱਕ ਗੁਲਾਮ*** ਹੈ।

ਹੁਣ ਲਓ ਉਸਦੀ ਕਿਰਤ ਦਾ ਸਵਾਲ। ਸਰਮਾਏਦਾਰ-ਮਾਲਕ ਵੱਲੋਂ ਇਹ ਪੱਖ ਪੇਸ਼ ਕੀਤਾ ਜਾਂਦਾ ਹੈ ਕਿ ਉਸਦੀ ਮਜ਼ਦੂਰੀ ਤਾਂ ਉਨ੍ਹਾਂ ਦੋਨਾਂ ਧਿਰਾਂ ਦਰਮਿਆਨ ਹੋਏ ਸਹਿਮਤੀ-ਸਮਝੌਤੇ ਨਾਲ ਹੀ ਤਹਿ ਕੀਤੀ ਜਾਂਦੀ ਹੈ,ਦਿੱਤੀ ਜਾਂਦੀ ਹੈ; ਫਿਰ ਕਿਰਤ ਦੀ ਲੁੱਟ ਕਿਵੇਂ? ਆਪਾਂ ਦੇਖਿਆ ਹੈ ਕਿ ਮਜ਼ਦੂਰ ਤਾਂ ਮਜ਼ਬੂਰ ਹੈ। ਇਹ ਤਾਂ ਉਸਦੀ ਮਜ਼ਬੂਰ-ਸਹਿਮਤੀ ਹੈ ਜਿਹੜੀ ਉਸਨੂੰ ਕਸੀਸ ਵੱਟ ਕੇ ਕਰਨੀ ਹੀ ਕਰਨੀ ਪੈਂਦੀ ਹੈ। ਇਸ ਲਈ ਹਾਲਤਾਂ ਦੇ ਦਬਾਅ ਅਧੀਨ ਕੀਤੀ ਸਹਿਮਤੀ ਨੂੰ ਸਵੈ-ਇੱਛਤ ਫੈਸਲੇ ਦਾ ਨਾਮ ਦੇਣਾ ਇੱਕ ਕੋਰਾ ਝੂਠ ਹੈ, ਕਪਟ ਹੈ। ਕਿੰਨੇ ਗਰੀਬ ਪਰਿਵਾਰਾਂ ਦੀਆਂ ਲਾਚਾਰ ਔਰਤਾਂ ਦੇ ਮਜ਼ਬੂਰੀ-ਵੱਸ ਵੇਸਵਾ ਬਣਨ ਦੀਆਂ ਖਬਰਾਂ ਤੇ ਅਮੀਰਜ਼ਾਦਿਆਂ ਦੀਆਂ ਵੇਸ਼ਵਾਗਮਨੀ ਦੀਆਂ ਖਬਰਾਂ ਅਕਸਰ ਚਰਚਾ ਦਾ ਵਿਸ਼ਾ ਬਣਦੀਆਂ ਰਹਿੰਦੀਆਂ ਹਨ। ਬੱਸ ਮਜ਼ਦੂਰ ਦੀ ਕਿਰਤ ਬਾਰੇ ਵੀ ਇਹੀਓ ਸੱਚ ਹੈ। ਮਜ਼ਬੂਰੀ-ਵੱਸ ਵੇਚੀ ਜਾਂਦੀ ਤੇ ਸਰਮਾਏ ਵੱਲੋਂ ਖਰੀਦੀ ਜਾਂਦੀ ਕਿਰਤ ਅਸਲ ਵਿੱਚ ਸਰਮਾਏ ਦੀਂ ਕਿਰਤ ਨਾਲ ਕੀਤੀ ਜਾਂਦੀ ਵੇਸ਼ਵਾਗਮਨੀ ਹੈ।

ਹੁਣ ਆਪਾਂ ਮਜ਼ਦੂਰ ਦੀ ਲੁੱਟ ਦੇ ਨਿਯਮ ਨੂੰ ਸਮਝਣ ਲਈ ਲਈ ਇਕ ਉਦਾਹਰਣ ਲੈਂਦੇ ਹਾਂ। ਫਰਜ਼ ਕਰੋ ਸਰਮਾਏਦਾਰ, ਕਾਰਖਾਨਾ ਸਥਾਪਤੀ ਲਈ 20,000 ਰੁਪੈ ਖਰਚਦਾ ਹੈ, ਫਿਰ 5000 ਦਾ ਕੱਚਾ ਮਾਲ ਖਰੀਦਦਾ ਹੈ। ਪਰ ਇਹ ਦੋਨੋਂ ਚੀਜ਼ਾਂ ਹੋਣ 'ਤੇ ਵੀ ਉਹ ਕਾਰਖਾਨੇ ਵਿਚ ਮਜ਼ਦੂਰ ਦੇ ਕਿਰਤ ਕਰਨ ਤੋਂ ਬਿਨਾਂ ਮਾਲ ਤਿਆਰ ਨੀਂ ਕਰ ਸਕਦਾ। ਉਹ ਮਜ਼ਦੂਰ ਰੱਖ ਲੈਂਦਾ ਹੈ, ਫਿਰ ਮਾਲ ਤਿਆਰ ਹੁੰਦਾ ਹੈ। ਤਿਆਰ ਮਾਲ ਨੂੰ ਉਹ ਮੰਡੀ ਵਿਚ 30000 ਰੁਪੈ ਦਾ ਵੇਚਦਾ ਹੈ। ਮਜ਼ਦੂਰਾਂ ਨੂੰ ਉਨ੍ਹਾਂ ਦੀ ਕਿਰਤ ਦਾ ਮੁੱਲ ਉਹ 2000 ਰੁਪੈ ਦਿੰਦਾ ਹੈ। ਹੁਣ ਦੇਖੋ:ਵੱਟਤ=30000ਰੁਪੈ, ਖਰਚ20000 ਮੂਲ+5000ਕੱਚਾਮਾਲ+2000 ਮਜ਼ਦੂਰੀ+1000 ਵਿਆਜ ਯਾਨੀ ਕੁੱਲ 28000, ਫਿਰ ਮੁਨਾਫਾ ਹੋਇਆ 2000ਰੁਪੈ।

ਇਸਤੋਂ ਦੇਖ ਸਕਦੇ ਹਾਂ ਜਿਸ ਕਿਰਤ ਨੇ ਇਹ ਸਾਰਾ ਮਾਲ ਤਿਆਰ ਕੀਤਾ, ਉਸਨੂੰ ਤਾਂ ਦਿੱਤਾ ਗਿਆ 2000 ਰੁਪੈ ਅਤੇ ਆਪ ਬਿਨਾਂ ਕੋਈ ਕਿਰਤ ਕੀਤਿਆਂ 2000 ਮੁਨਾਫਾ ਖੱਟ ਗਿਆ। ਜੇਕਰ ਕਰਜ਼ਾ ਬੈਂਕ ਤੋਂ ਵੀ ਲਿਆ ਹੋਵੇ ਤਾਂ ਉਹ ਕਰਜ਼ਾ ਮੋੜਨ ਲਈ ਜੋ ਉਸਨੇ 1000 ਰੁਪਿਆ ਬੈਂਕ ਨੂੰ ਦਿੱਤਾ ਤਾਂ ਬੈਂਕ ਵੀ 1000 ਰੁਪੈ ਦਾ ਮੁਨਾਫਾ ਬੈਠੇ-ਬਿਠਾਇਆਂ ਲੈ ਗਿਆ। ਇਹ ਮੁਨਾਫਾ ਕਿੱਥੋਂ ਪੈਦਾ ਹੋਇਆ? ਇਹ ਪੈਦਾ ਇਸ ਕਰਕੇ ਹੋਇਆ ਕਿ ਮਜ਼ਦੂਰ ਨੂੰ ਜਿੰਨਾ ਉਸਦੀ ਕਿਰਤ ਦਾ ਮੁੱਲ ਦਿੱਤਾ, ਉਸਤੋਂ ਵਾਫਰ ਪੈਦਾ ਉਸਨੇ ਕੀਤੀ। ਬੱਸ ਇਹ ਜਿਹੜੀ ਵਾਫਰ ਕਦਰ (Surplus Value)ਉਸਨੇ ਪੈਦਾ ਕੀਤੀ, ਇਹ ਉਸਦੀ ਕਿਰਤ ਦੀ ਲੁੱਟ ਤੇ ਸਰਮਾਏਦਾਰ ਦਾ ਮੁਨਾਫਾ ਬਣ ਗਿਆ। ਇਹ ਇਸੇ ਕਰਕੇ ਸੰਭਵ ਹੋ ਸਕਿਆ ਕਿ ਕਾਰਖਾਨੇ ਦਾ ਮਾਲਕ ਤੇ ਉਸ ਅੰਦਰ ਪੈਦਾ ਹੋਣ ਵਾਲੀ ਧਨ-ਦੌਲਤ ਦੀ ਵੰਡ-ਵੰਡਾਈ ਦਾ ਅਧਿਕਾਰ ਸਰਮਾਏਦਾਰ ਕੋਲ ਹੈ। ਬੱਸ ਇਹ ਚੱਕਰ ਇਉਂ ਹੀ ਚਲਦਾ ਰਹਿੰਦਾ ਹੈ ਤੇ ਸਰਮਾਏਦਾਰ-ਜਗਤ ਦੀ ਦੌਲਤ ਦੇ ਢੇਰ ਵਧਦੇ ਰਹਿੰਦੇ ਹਨ। ਗਰੀਬੀ ਅਤੇ ਅਮੀਰੀ ਦਾ ਪਾੜਾ ਵਧਦਾ ਰਹਿੰਦਾ ਹੈ। ਜੇ ਆਪਾਂ ਮਿੱਟੀ ਦਾ ਢੇਰ ਲਾਉਣਾ ਹੋਵੇ ਤਾਂ ਹਰ ਹਾਲਤ 'ਚ ਕਿਤੇ ਨਾ ਕਿਤੇ ਤਾਂ ਟੋਆ ਪਾਉਣਾ ਪਵੇਗਾ। ਇਹੀ ਗੱਲ ਸਰਮਾਏਦਾਰਾਂ ਤੇ ਮਜ਼ਦੂਰਾਂ 'ਤੇ ਲਾਗੂ ਹੁੰਦੀ ਹੈ। ਸਰਮਾਏਦਾਰ ਕੋਲ ਉਨ੍ਹਾਂ ਹੀ ਵੱਧ ਸਰਮਾਇਆ ਇਕੱਠਾ ਹੋਵੇਗਾ, ਜਿੰਨੀ ਉਸਨੇ ਮਜ਼ਦੂਰ ਜਮਾਤ ਦੀ ਕਿਰਤ ਦੀ ਲੁੱਟ ਕੀਤੀ ਹੁੰਦੀ ਹੈ। ਸਰਮਾਏ ਦਾ ਇਕੱਠਾ ਹੋਣਾ ਅਤੇ ਲੁੱਟ ਦੇ ਤਿੱਖਾ ਤੇ ਵਿਸ਼ਾਲ ਹੋਣ ਦਾ ਇਹ ਅਟੁੱਟ, ਪਰ ਘਿਣਾਉਣਾ ਰਿਸ਼ਤਾ ਹੈ। ਇਹ ਭੇਤ ਤੇ ਅਸੂਲ ਪੈਦਾਵਾਰ ਦੇ ਹੋਰ ਖੇਤਰਾਂ 'ਤੇ ਵੀ ਲਾਗੂ ਹੁੰਦਾ ਹੈ, ਭਾਵੇਂ ਜ਼ਮੀਨ, ਖਾਣਾਂ, ਸਮੁੰਦਰ ਜਾਂ ਕੋਈ ਹੋਰ ਕੁਦਰਤੀ ਸੋਮਿਆਂ ਦੀ ਗੱਲ ਹੋਵੇ, ਕਿਉਂਕਿ ਕਿਰਤ ਤੋਂ ਵਗੈਰਾ ਕੋਈ ਧਨ-ਦੌਲਤ ਪੈਦਾ ਨਹੀਂ ਹੋ ਸਕਦਾ। ਇਹੀ ਕਿਰਤੀਆਂ ਦੀ ਹੁੰਦੀ ਗੁੱਝੀ ਲੁੱਟ ਦਾ ਭੇਤ ਹੈ।

ਹੁਣ ਆਪਾਂ ਲਈਏ ਧਾਰਮਿਕ ਧਾਮਾਂ ਵੱਲੋਂ ਕੀਤੀ ਜਾਂਦੀ ਲੁੱਟ। ਪਹਿਲੀ ਗੱਲ ਤਾਂ ਕਿੰਨੇ ਹੀ ਧਾਰਮਿਕ ਧਾਮਾਂ ਕੋਲ ਜ਼ਮੀਨਾਂ ਤੇ ਕਾਰਖਾਨੇ ਵੀ ਹਨ। ਉਹ ਇਸ ਰਾਹੀਂ ਉਪਰ ਦੱਸੇ ਅਸੂਲ ਰਾਂਹੀਂ ਹੀ ਲੁੱਟ ਕਰਦੇ ਹਨ। ਕਿਰਤ ਦਾ ਉਪਦੇਸ਼ ਦਿੰਦੇ ਧਾਰਮਿਕ ਧਾਮ ਆਪਣੀ ਜ਼ਮੀਨ ਨੂੰ ਚਕੋਤੇ 'ਤੇ ਦੇ ਦਿੰਦੇ ਹਨ। ਜੇਕਰ ਉਹ ਕਿੱਲੇ ਦਾ 10000 ਵੀ ਲੈਣ ਤਾਂ ਉਨ੍ਹਾਂ ਨੇ ਕਿਰਤ ਤਾਂ ਕੋਈ ਕੀਤੀ ਨਾ, ਸਿਰਫ ਜ਼ਮੀਨ-ਮਾਲਕ ਹੋਣ ਕਰਕੇ ਹੀ ਹਲਵਾਹਕ ਤੋਂ ਮੁੱਛ ਲਏ, ਹਲਵਾਹਕ ਨੂੰ ਭਾਵੇਂ ਉਸ ਵਿਚੋਂ ਸਾਰੀਆਂ ਟੱਕਰਾਂ ਦੇ ਬਾਵਜੂਦ ਹਜ਼ਾਰ ਰੁਪਿਆ ਹੀ ਮਿਲੇ ਜਾਂ ਇਹ ਵੀ ਨਾ ਮਿਲੇ, ਇਸਦੇ ਉਲਟ ਘਾਟਾ ਪੈ ਜਾਵੇ। ਪਰ ਧਾਰਮਿਕ ਧਾਮ ਦੇ ਦਸ ਹਜ਼ਾਰ ਖਰੇ ਦਾ ਖਰੇ, ਹਲਵਾਹਕ ਭਾਵੇਂ ਆਪਣਾ ਚੰਮ ਵੇਚਕੇ ਲਿਆਵੇ। ਇਸ ਤੋਂ ਇਲਾਵਾ ਇਹ ਧਾਮਾਂ ਦੇ ਆਪਣੇ ਅਨੁਆਈਆਂ ਤੋਂ ਮੁਫਤ ਸੇਵਾ ਰਾਹੀਂ ਲੁੱਟ ਕਰਨ ਵਰਗੇ ਕਿੰਨੇ ਹੀ ਹੋਰ ਰੂਪ ਹਨ।

ਸੋ ਇਸੇ ਕਰਕੇ ਇਹ ਇਸੇ ਲੁਟੇਰੇ ਸਮਾਜਕ-ਪ੍ਰਬੰਧ ਨੂੰ ਕਾਇਮ ਰੱਖਣਾ ਚਾਹੁੰਦੇ ਹਨ। ਕਿਉਂਕਿ ਇਹ ਜੋੜੀਆਂ-ਜਮਾਤਾਂ, ਸਿਰਫ ਕਿਰਤੀ ਲੋਕਾਂ ਦੀ ਕਿਰਤ ਦੇ ਸਿਰ 'ਤੇ ਹੀ ਪਲਦੀਆਂ ਹਨ, ਤਾਂਹੀਓਂ ਇਸ ਜੋੜੇ ਨੂੰ ਪਰਜੀਵੀ ਕਿਹਾ ਜਾਂਦਾ ਹੈ। ਸੋ

ਇਹ ਪਰਜੀਵੀਆਂ ਦਾ ਹਿਤ ਇਸ ਲੁਟੇਰੇ ਪ੍ਰਬੰਧ ਨਾਲ ਜੁੜਿਆ ਹੋਇਆ ਹੈ। ਜੇ ਇਹ ਕਾਇਮ ਹੈ ਤਾਂ ਇਹ ਵੀ ਕਾਇਮ ਤੇ ਜੇ ਇਹ ਖਤਮ ਤਾਂ ਪਰਜੀਵੀ ਵੀ ਖਤਮ। ਇਸੇ ਲਈ ਇਹ ਰਲਕੇ ਅਧਿਆਤਮਵਾਦੀ ਫਲਸਫੇ ਦਾ ਜ਼ੋਰ-ਸ਼ੋਰ ਨਾਲ ਪ੍ਰਚਾਰ ਕਰਕੇ ਲੋਕਾਂ ਨੂੰ ਉਨ੍ਹਾਂ ਦੀ ਹੁੰਦੀ ਲੁੱਟ ਦੇ ਭੇਤ ਨੂੰ ਲਕੋਈ ਰੱਖਣ ਲਈ ਇਕੋ ਰਾਗ ਅਲਾਪਦੇ ਹਨ ਤੇ ਇਕੋ ਤਾਲ 'ਤੇ ਨਚਦੇ ਹਨ।

ਹੁਣ ਸਵਾਲ ਹੈ ਕਿ ਇਸ ਅਧਿਆਤਮਵਾਦੀ ਫਲਸਫੇ ਵਿਰੁੱਧ ਜਦੋਜਹਿਦ ਕਿਵੇਂ ਕੀਤੀ ਜਾਵੇ? ਕੀ ਸਾਧਾਂ- ਸੰਤਾਂ ਨਾਲ ਸਿੱਧੀ ਲੜਾਈ ਕਰਕੇ? ਨਹੀਂ। ਠੀਕ ਹੈ ਕਿ ਇਹ ਢੌਂਗੀ ਲਾਣਾ ਅੰਧ-ਵਿਸ਼ਵਾਸ਼ ਫੈਲਾਉਂਦਾ ਹੈ, ਫਿਰ ਵੀ ਉਨ੍ਹਾਂ ਨੂੰ ਤਰਜੀਹ ਦੇਣਾ ਅਤੇ ਭਜਾਉਣਾ ਸਾਡੇ ਉਦੇਸ਼-ਪੂਰਤੀ ਦਾ ਸਹੀ ਤੇ ਕਾਰਗਰ ਸਾਧਨ ਨਹੀਂ ਬਣਦਾ। ਅਜਿਹੀਆਂ ਉਦਾਹਰਣਾਂ ਹਨ ਕਿ ਜੇਕਰ ਕਿਸੇ ਢੌਂਗੀ ਦੀ ਇੱਕ ਜਗ੍ਹਾ ਤੋਂ ਟਿੰਡ-ਫਹੁੜੀ ਚਕਵਾ ਦਿੱਤੀ ਜਾਂਦੀ ਹੈ ਤਾਂ ਉਹ ਕਿਸੇ ਦੂਸਰੀ ਜਗ੍ਹਾ'ਤੇ ਜਾ ਚਿਮਟਾ-ਢੋਲਕੀ ਖੜਕਾਉਂਦਾ ਹੈ ਭਾਵੇਂ ਕਿ ਉਸੇ ਜਗ੍ਹਾ ਤੋਂ ਪਹਿਲਾਂ ਹੀ ਕਿਸੇ ਹੋਰ ਢੌਂਗੀ ਦਾ ਇਹ ਸਾਰਾ-ਕੁੱਝ ਬੰਦ ਕਰਾਇਆ ਗਿਆ ਹੋਵੇ। ਇਹ ਕਿਉਂ ਹੁੰਦਾ ਹੈ? ਸਿਰਫ ਇਸ ਕਰਕੇ ਕਿ ਲੋਕਾਂ ਦੀ ਸੋਚ ਅਜੇ ਅੰਧ-ਵਿਸ਼ਵਾਸ਼ਾਂ ਵਿੱਚ ਜਕੜੀ ਪਈ ਹੁੰਦੀ ਹੈ ਅਤੇ ਸਾਡੀ ਕਾਰਵਾਈ ਦੀ ਮੌਕੇ 'ਤੇ ਤਾਂ ਵਾਹਵਾ-ਵਾਹਵਾ ਹੋ ਜਾਂਦੀ ਹੈ ਪਰ ਲੋਕਾਂ ਦੀ ਸਮਝ ਦਾ ਪੱਧਰ ਮੁੱਖ ਤੌਰ 'ਤੇ ਉਹੀ ਰਹਿੰਦਾ ਹੈ। ਇਹੋ ਜਿਹੀ ਕਾਰਵਾਈ ਕੀ ਹੈ? ਮਾਅਰਕੇਬਾਜ਼ ਕਾਰਵਾਈ। ਕਿਉਂ? ਕਿਉਂਕਿ ਲੋਕਾਂ ਨੂੰ ਸੁਚੇਤ ਰੂਪ ਵਿੱਚ ਸ਼ਾਮਲ ਕਰਨ ਤੋਂ ਬਿਨ੍ਹਾਂ ਕੀਤੀ ਕਾਰਵਾਈ ਮਾਅਰਕੇਬਾਜ਼ ਹੀ ਹੁੰਦੀ ਹੈ। ਇਹ ਉਪਰੋਂ ਦੇਖਣ ਨੂੰ ਭਾਵੇਂ ਕਿੰਨੀ ਵੀ ਦਲੇਰਾਨਾ ਲਗਦੀ ਹੋਵੇ ਅਸਲ ਵਿੱਚ ਸਾਡੀ ਸੋਚ ਅੰਦਰ ਪਈ ਕਮਜ਼ੋਰੀ ਨੂੰ ਹੀ ਪ੍ਰਗਟ ਕਰਦੀ ਹੈ। ਸਿਆਸਤ ਵਿਚ ਇਸ ਮਾਅਰਕੇਬਾਜ਼ੀ ਨੂੰ ਮੌਕਾਪ੍ਰਸਤੀ ਕਿਹਾ ਜਾਂਦਾ ਹੈ। ਕਿਉਂਕਿ ਇਹ ਇੱਕ ਪਰਖਿਆ-ਪਰਤਿਆਇਆ ਸਿਧਾਂਤਕ ਨਿਯਮ ਹੈ ਕਿ ਕਿਸੇ ਵੀ ਸਮਾਜ ਨੂੰ ਅੱਗੇ ਵਧਾਉਣ ਵਿੱਚ ਨਿਰਣਾਇਕ ਰੋਲ ਲੋਕਾਂ ਦਾ ਹੁੰਦਾ ਹੈ, ਇਸ ਨੂੰ ਕੁੱਝ ਹੀਰੋ ਨਹੀਂ ਬਣਾ ਸਕਦੇ (ਅੱਗੇ ਚੱਲਕੇ ਆਪਾਂ ਵਿਸਥਾਰ ਵਿਚ ਇਸਦੀ ਚਰਚਾ ਕਰਾਂਗੇ)। ਆਪਣੇ ਉਦੇਸ਼-ਪੂਰਤੀ ਲਈ ਲੋਕਾਂ ਨੂੰ ਮਾਨਸਿਕ ਤੌਰ 'ਤੇ ਤਿਆਰ ਕਰਨ ਲਈ ਅਤਿ-ਕਠਿਨ, ਲੰਬੀ ਤੇ ਸਿਰੜੀ ਘਾਲਣਾ ਦੀ ਜੋ ਬੁਨਿਆਦੀ ਲੋੜ ਹੁੰਦੀ ਹੈ ਉਸਦੀ ਬਜਾਏ ਸੌਖਾ ਤੇ ਛੋਟਾ ਰਾਹ ਲੱਭਕੇ ਅਸੀਂ (ਭਾਵੇਂ ਅਚੇਤ ਰੂਪ ਵਿੱਚ ਹੀ ਹੋਵੇ) ਆਪਣੇ ਉਦੇਸ਼ ਦੀ ਪੂਰਤੀ ਕਰਨਾ ਚਾਹੁੰਦੇ ਹੁੰਦੇ ਹਾਂ-ਔਖੇ, ਪਰ ਸਹੀ ਰਾਹ ਤੋਂ ਬਚਣਾ ਹੀ ਮੌਕਾਪ੍ਰਸਤੀ ਹੈ। ਆਪਾਂ ਨੂੰ ਇਸ ਕਮਜ਼ੋਰੀ ਤੋਂ ਬਚਣ ਲਈ ਲੋਕਾਂ ਦੇ ਨਿਰਣਾਇਕ ਰੋਲ ਨੂੰ ਹਰ-ਦਮ ਚੇਤੇ ਰੱਖਣਾ ਚਾਹੀਦਾ ਹੈ। ਵਿਅਕਤੀਆਂ, ਸ਼ਖਸ਼ੀਅਤਾਂ ਜਾਂ ਸੰਸਥਾਵਾਂ ਦਾ ਰੋਲ ਤਾਂ ਸਿਰਫ ਚਾਲ ਨੂੰ ਤੇਜ਼-ਮੱਠੀ ਕਰਨ ਵਿੱਚ ਹੀ ਸਹਾਈ ਹੁੰਦਾ ਹੈ। ਸਾਧਾਂ-ਸੰਤਾਂ ਖਿਲਾਫ ਲੜਾਈ ਨੂੰ ਆਪਾਂ ਮੂਲੋਂ ਨੀਂ ਨਕਾਰਦੇ। ਇਨ੍ਹਾਂ ਵਿਰੁੱਧ ਟੱਕਰ ਲਈ ਜਾਣੀ ਚਾਹੀਦੀ ਹੈ, ਸਿਰਫ ਉਥੇ ਜਿੱਥੇ ਲੋਕ ਮਾਨਸਿਕ ਤੌਰ 'ਤੇ ਅੰਧ-ਵਿਸ਼ਵਾਸ਼ਾਂ ਚੋਂ ਨਿਕਲਣਾ ਚਾਹੁੰਦੇ ਹੋਣ ਪਰ ਢੌਂਗੀਆਂ ਦੀਆਂ ਹੱਥ-ਫੇਰੀਆਂ ਦੀ ਸਮਝ ਨਾ ਹੋਣ ਕਰਕੇ ਬੇਬੱਸ ਹੋਣ। ਉਥੇ ਜਾਕੇ ਹੀ ਸਾਨੂੰ ਢੌਂਗੀਆਂ ਨੂੰ ਭਜਾਉਣ ਲਈ ਅਗਵਾਈ ਕਰਨੀ ਚਾਹੀਦੀ ਹੈ। ਉਸਤੋਂ ਪਹਿਲਾਂ ਸਾਨੂੰ ਲੋਕਾਂ ਦੀ ਸਮਝ ਦਾ ਪੱਧਰ ਉੱਚਾ ਚੁੱਕਣ 'ਤੇ ਹੀ ਧਿਆਨ ਦੇਈ ਰੱਖਣਾ ਚਾਹੀਦਾ ਹੈ।

ਕੀ ਫੋਕੀ ਨਾਸਤਿਕਤਾ ਦਾ ਪ੍ਰਚਾਰ ਸਾਨੂੰ ਸਾਡੀ ਮੰਜ਼ਿਲ ਵੱਲ ਲਿਜਾਂਦਾ ਹੈ? ਨਹੀਂ। ਫੋਕੀ ਨਾਸਤਿਕਤਾ ਦੇ ਸ਼ਬਦ ਤੋਂ ਭੁਲੇਖਾ ਪੈ ਸਕਦਾ ਹੈ ਕਿ ਨਾਸਤਿਕਤਾ ਫੋਕੀ ਵੀ ਹੁੰਦੀ ਹੈ। ਅਸਲ ਵਿਚ ਇਸਦਾ ਭਾਵ ਹੈ ਕਿ ਕਿਸੇ ਵੀ ਚੇਤੰਨ ਦੈਵੀ-ਸ਼ਕਤੀ ਦੀ ਹੋਂਦ ਤੋਂ ਮੁਕੰਮਲ ਇਨਕਾਰ। ਹੁਣ ਮੰਨ ਲਓ ਅਸੀਂ ਕਿਸੇ ਵਿਅਕਤੀ ਨੂੰ ਇਸ ਵਿਚਾਰ ਦੇ ਕਾਇਲ ਕਰ ਲੈਂਦੇ ਹਾਂ ਤੇ ਉਹ ਨਾਸਤਕ ਬਣ ਜਾਂਦਾ ਹੈ। ਪਰ ਉਸ ਅੱਗੇ ਸਾਡੇ ਸਮਾਜ ਅੰਦਰ ਵਿਹਲੜਾਂ ਦੇ ਐਸ਼ ਕਰਨ ਅਤੇ ਕਿਰਤੀਆਂ ਦੇ ਫਾਕੇ ਕੱਟਣ ਦੇ ਵਰਤਾਰੇ ਵਾਲਾ ਸਵਾਲ ਤਾਂ ਬੁਝਾਰਤ ਬਣਿਆ ਹੀ ਰਹੇਗਾ। ਇਹ ਸਵਾਲ ਉਸ ਮਨੁੱਖ ਨੂੰ ਫਿਰ ਦੁਚਿੱਤੀ 'ਚ ਫਸਾ ਦੇਵੇਗਾ। ਸੋ ਨਾਸਤਕ ਬਣਿਆ ਮਨੁੱਖ ਜ਼ਰੂਰੀ ਨਹੀਂ ਕਿ ਸਮਾਜ ਅੰਦਰ ਅੱਗੇ-ਵਧੂ ਰੋਲ ਕਰ ਸਕੇ। ਲੋਕਾਂ ਦੀ ਕਿਰਤ ਨਚੋੜਨ ਵਾਲੇ ਵੀ ਨਾਸਤਕ ਹੋ ਸਕਦੇ ਹੁੰਦੇ ਹਨ। ਮਿਸਾਲ ਵਜੋਂ ਅਸ਼ੋਕ ਸਮਰਾਟ ਬੋਧੀ ਧਰਮ ਨੂੰ ਮੰਨਣ ਕਰਕੇ ਨਾਸਤਕ ਸੀ ਪਰ ਉਹ ਵੀ ਤਾਂ ਦੂਸਰੇ ਬਾਦਸ਼ਾਹਾਂ ਵਾਂਗੂੰ ਲੋਕਾਂ ਦੀ ਕਿਰਤ ਲੁੱਟਦਾ ਰਿਹਾ। ਸੋ ਇਹੋ-ਜਿਹੀ ਨਾਸਤਿਕਤਾ ਦਾ ਕੀ ਲਾਭ?

ਸੋ ਨਾਸਤਿਕਤਾ ਉਦੋਂ ਹੀ ਅਰਥ-ਭਰਪੂਰ ਬਣਦੀ ਹੈ ਜਦੋਂ ਕਿ ਨਾਲ ਦੀ ਨਾਲ ਅਮਲ ਵਿੱਚ ਕੋਈ ਬਦਲ ਪੇਸ਼ ਕੀਤਾ ਜਾਵੇ। ਮਿਸਾਲ ਵਜੋਂ ਸਾਡੀ ਸੁਸਾਇਟੀ ਨੇ ਅਮਲ ਵਿਚ ਭੂਤਾਂ-ਪ੍ਰੇਤਾਂ ਆਦਿ ਦੇ ਜਾਂ ਮਾਨਸਿਕ ਰੋਗੀਆਂ ਦੇ ਕੇਸ ਹੱਲ ਕਰਨ ਵਿਚ ਸਹਾਈ ਹੋ ਕੇ ਜਿਨੇ ਕੁ ਲੋਕਾਂ ਦੇ ਘੇਰੇ ਅੰਦਰ ਇਹ ਜਚਾਇਆ ਕਿ ਇਹ ਭੂਤਾਂ-ਪ੍ਰੇਤਾਂ ਆਦਿ ਦੀ ਛਾਇਆ ਨਹੀਂ ਬਲਕਿ ਮਾਨਸਿਕ ਰੋਗ ਲੱਗ ਜਾਣ ਕਰਕੇ ਇਉਂ ਹੁੰਦਾ ਹੈ ਤੇ ਉਨੇ ਕੁ ਘੇਰੇ ਦੇ ਲੋਕ ਹੀ ਸੱਚੀਂ-ਮੁੱਚੀਂ ਇਨ੍ਹਾਂ ਦੀ ਹੋਂਦ ਮੰਨਣ ਤੋਂ ਇਨਕਾਰੀ ਹੋਏ। ਇਸ ਲਈ ਨਾਸਤਿਕਤਾ ਦਾ ਪ੍ਰਭਾਵ ਫਿਰ ਹੀ ਬਣਿਆ ਰਹੇਗਾ ਜਦੋਂ ਆਪਾਂ ਲੋਕਾਂ ਨੂੰ ਅਧਿਆਤਮਵਾਦੀ ਫਲਸਫੇ ਦੇ ਪੈਦਾ ਹੋਣ ਦੀ ਜੰਮਣ-ਭੋਇੰ ਨੂੰ ਬਾਰੇ ਤੇ ਇਸਦੇ ਖਾਤਮੇ ਬਾਰੇ ਕੋਈ ਬਦਲ ਦੇਵਾਂਗੇ।

ਫਿਰ ਜੱਦੋਜਹਿਦ ਦਾ ਅਸਲੀ ਪੈਂਤੜਾ ਕੀ ਹੋਵੇ? ਲੋਕ ਪੱਖੀ ਦ੍ਰਿਸ਼ਟੀਕੋਣ ਅਪਨਾਉਣਾ। ਪਰ ਇਹਦੇ ਲਈ ਜ਼ਰੂਰੀ ਹੈ ਕਿ ਪਹਿਲਾਂ ਆਪਾਂ ਇਹ ਨਿਰਣਾ ਕਰੀਏ ਕਿ ਲੋਕਾਂ ਤੋਂ ਕੀ ਭਾਵ ਹੈ? ਲੋਕਾਂ ਦੀ ਪ੍ਰੀਭਾਸ਼ਾ ਸਮੇਂ-ਸਮੇਂ ਸਿਰ ਬਦਲਦੀ ਰਹਿੰਦੀ ਹੈ। ਮਿਸਾਲ ਵਜੋਂ ਗੁਲਾਮ-ਮਾਲਕ ਸਮਾਜ ਵਿੱਚ ਗੁਲਾਮ, ਲੋਕਾਂ ਦੀ ਸ਼੍ਰੇਣੀ ਵਿਚ ਆਉਂਦੇ ਸਨ ਅਤੇ ਜਾਗੀਰਦਾਰੀ ਸਮਾਜ ਵਿੱਚ ਮੁਜ਼ਾਰੇ, ਖੇਤ-ਮਜ਼ਦੂਰ ਅਤੇ ਦਸਤਕਾਰ ਅਤੇ ਸਰਮਾਏਦਾਰੀ ਯੁੱਗ ਵਿੱਚ ਮਜ਼ਦੂਰ, ਕਿਰਤੀ ਕਿਸਾਨ, ਖੇਤ ਮਜ਼ਦੂਰ ਅਤੇ ਹੋਰ ਦਿਮਾਗੀ ਮਿਹਨਤ ਕਰਨ ਵਾਲੇ ਡਾਕਟਰ, ਇੰਜਨੀਅਰ, ਮੁਲਾਜ਼ਮ ਆਦਿ ਲੋਕਾਂ ਦੀ ਸ਼੍ਰੇਣੀ ਵਿੱਚ ਆਉਂਦੇ ਹਨ, ਮਤਲਬ ਇਹ ਕਿ ਸਮੇਂ ਦੇ ਲੁਟੇਰਿਆਂ ਦੀ ਮਾਰ ਝੱਲਣ ਵਾਲੀ ਸਾਰੀ ਵਸੋਂ, ਲੋਕ ਹੁੰਦੇ ਹਨ। ਇਸਦੇ ਉਲਟ ਲੁਟੇਰੇ ਲੋਕ-ਵਿਰੋਧੀ ਤਾਕਤਾਂ। ਮੋਟੇ ਤੌਰ 'ਤੇ ਇਹ ਹਨ ਦੋ ਜਮਾਤਾਂ।

ਲੋਕ-ਪੱਖੀ ਜਮਾਤੀ ਦ੍ਰਿਸ਼ਟੀਕੋਣ ਕੀ ਹੈ? ਕਿਉਂ ਜ਼ਰੂਰੀ ਹੈ? ਇਹ ਦੋਨੋਂ ਨੁਕਤੇ ਵਿਚਾਰਨੇ ਜ਼ਰੂਰੀ ਹਨ ਕਿਉਂਕਿ ਇਕ ਭਰਮਾਊ ਵਿਚਾਰ ਆਮ ਫੈਲਾਇਆ ਜਾਂਦਾ ਹੈ ਕਿ ਮਨੁੱਖ ਤਾਂ ਸਾਰੇ ਬਰਾਬਰ ਹਨ, ਸਰਬਤ ਦਾ ਭਲਾ ਸੋਚੋ ਆਦਿ। ਹੁਣ ਆਪਾਂ ਆਪਣੇ ਸਮਾਜ ਵੱਲ ਝਾਤ ਮਾਰੋ? ਕੀ ਇੱਥੇ ਲੁਟੇਰੇ ਤੇ ਲੁੱਟੇ ਜਾਣ ਵਾਲੇ ਨਹੀਂ ਹਨ? ਹੈਗੇ। ਜੇ ਅਸੀਂ ਕਹੀਏ ਕਿ ਸਾਰੇ ਲੋਕ ਮਿਲ-ਜੁਲ ਕੇ ਰਹਿਣ ਤਾਂ ਕੀ ਸਰਮਾਏਦਾਰੀ ਤੇ ਮਜ਼ਦੂਰ ਜਮਾਤ ਤੇ ਇਹ ਲਾਗੂ ਹੋ ਸਕੇਗਾ? ਨਹੀਂ। ਕਿਉਂ? ਕਿਉਂਕਿ ਸਰਮਾਏਦਾਰ ਨੇ ਲੁੱਟ ਕਰਨੀ ਹੈ ਅਤੇ ਮਜ਼ਦੂਰ ਨੇ ਉਨ੍ਹਾਂ ਵਿਰੁੱਧ ਸੰਘਰਸ਼। ਸੋ ਇਹ ਵਿਚਾਰ ਕਿ ਸਰਬਤ ਦਾ ਭਲਾ ਸੋਚੋ, ਮੂਲੋਂ ਗਲਤ ਹੈ ਅਤੇ ਬਾਹਰਮੁਖੀ ਹਾਲਤਾਂ 'ਤੇ ਲਾਗੂ ਹੋਣਾ ਸੰਭਵ ਹੀ ਨਹੀਂ ਹੈ। ਇਸ



ਲਈ ਸਾਨੂੰ ਕਿਸੇ ਨਾ ਕਿਸੇ ਜਮਾਤ ਦਾ ਪੱਖ ਲੈਣਾ ਹੀ ਪਵੇਗਾ ਤੇ ਇਸੇ ਨੂੰ ਜਮਾਤੀ ਦ੍ਰਿਸ਼ਟੀਕੋਣ ਕਹਿੰਦੇ ਹਨ ਅਤੇ ਵਿਗਿਆਨਕ ਵੀ ਕਿਉਂਕਿ ਵਿਗਿਆਨਕ ਵਿਚਾਰ ਉਹੀ ਹੁੰਦਾ ਹੈ ਜੋ ਸਮੇਂ ਦੀਆਂ ਬਾਹਰਮੁਖੀ ਹਕੀਕਤਾਂ 'ਤੇ ਅਮਲੀ ਤੌਰ 'ਤੇ ਢੁਕਦਾ ਹੋਵੇ। ਦ੍ਰਿਸ਼ਟੀਕੋਣ ਨੂੰ ਸਮਝਣ ਲਈ ਆਪਾਂ ਬਾਦਸ਼ਾਹ ਜਹਾਂਗੀਰ ਦੇ ਤਾਜ ਮਹਿਲ ਦੀ ਮਿਸਾਲ ਲਈਏ। ਉਸਨੂੰ ਦੇਖਕੇ ਆਨੰਦ ਨਾਲ ਸ਼ਰਸ਼ਾਰ ਹੋਣ ਵਾਲਾ ਜਹਾਂਗੀਰ ਬਾਦਸ਼ਾਹ ਦੇ ਭਵਨ-ਨਿਰਮਾਣ ਕਲਾ-ਪ੍ਰੇਮੀ ਹੋਣ ਦੀ ਵਾਹ-ਵਾਹ ਕਰੇਗਾ, ਪਰ ਲੋਕ-ਪੱਖੀ ਜਮਾਤੀ ਦ੍ਰਿਸ਼ਟੀਕੋਣ ਵਾਲੇ ਨੂੰ ਤਾਜ ਮਹਿਲ ਦੇ ਸੰਗਮਰਮਰੀ ਪੱਥਰਾਂ ਦੀ ਥਾਂ'ਤੇ ਦੁਖਿਆਰੇ ਲੋਕਾਂ ਦੇ ਚਿਣੇ ਪਿੰਜਰ ਤੇ ਉਸਦੇ ਚਿੱਟੇ-ਚਮਕਦੇ ਰੰਗ 'ਚੋਂ ਲੋਕਾਂ ਦੀ ਸਿੰਮਦੀ ਰੱਤ ਨਜ਼ਰ ਆਵੇਗੀ ਤੇ ਉਸਦਾ ਰੰਗ ਲਾਲ ਦਿੱਸੇਗਾ। ਤੇ ਉਹ ਲੋਕਾਂ ਦੀ ਰੱਤ ਨਚੋੜ ਕਿ 'ਕੱਠੀ ਕੀਤੀ ਦੌਲਤ ਨੂੰ ਆਪਣੇ ਇਸ਼ਕ-ਮੁਸ਼ਕ ਦੇ ਚੋਹਲ ਤੇ ਕਲੋਲ ਦੀ ਯਾਦ 'ਤੇ ਵਾਹੀਯਾਤ ਵਹਾਉਣ ਵਾਲੇ ਜਹਾਂਗੀਰ ਨੂੰ ਨਫਰਤ ਕਰ ਉੱਠੇਗਾ। ਇਉਂ ਦੋ ਵਿਰੋਧੀ ਦ੍ਰਿਸ਼ਟੀਕੋਣ ਵਿਰੋਧੀ ਨਿਰਣਿਆਂ 'ਤੇ ਪਹੁੰਚਦੇ ਹਨ।

ਹੁਣ ਦੇਖੀਏ ਕਿ ਲੋਕ-ਪੱਖੀ ਜਮਾਤੀ ਪੈਂਤੜਾ ਕਿਉਂ ਜ਼ਰੂਰੀ ਹੈ? ਜ਼ਰਾ ਸੋਚੋ ਕਿ ਖਾਣਾ ਅਤੇ ਘਰ ਦੇ ਭਾਂਡੇ, ਕੱਪੜੇ ਅਤੇ ਜੁੱਤੀਆਂ, ਮੋਟਰਾਂ ਅਤੇ ਮਸ਼ੀਨਾਂ, ਸੜਕਾਂ ਅਤੇ ਪੁਲ, ਕਾਰਖਾਨੇ ਅਤੇ ਮਿੱਲਾਂ, ਸ਼ਹਿਰਾਂ ਅਤੇ ਪਿੰਡ, ਮੁਕਦੀ ਗੱਲ ਹਰ ਉਹ ਸ਼ੈਅ, ਜਿਸ ਨੂੰ ਪਦਾਰਥਕ ਦੌਲਤ ਵੀ ਕਿਹਾ ਜਾਂਦਾ ਹੈ ਅਤੇ ਜਿਸ ਤੋਂ ਬਿਨਾਂ ਸਾਡੀ ਹੋਂਦ ਹੀ ਨਹੀਂ ਹੋ ਸਕਦੀ, ਇਹ ਸਭ ਕੁੱਝ ਕਿਵੇਂ ਬਣਿਆ ਹੈ ਜਾਂ ਕਿਸਨੇ ਬਣਾਇਆ ਹੈ? ਸਿਰਫ ਕਿਰਤੀ ਲੋਕਾਂ ਦੇ ਕਿਰਤ ਕਰਨ ਨਾਲ ਨਾ ਕਿ ਵਿਹਲੜ ਲੋਕਾਂ ਦੇ ਲੰਮੀਆਂ ਤਾਣਕੇ ਪਏ ਰਹਿਣ ਨੇ। ਇਸ ਲਈ ਸਮਾਜ ਵਿੱਚ ਸਾਰੀ ਪਦਾਰਥਕ ਦੌਲਤ ਦਾ ਨਿਰਮਾਣ ਕਿਰਤੀ ਲੋਕ, ਜਿੰਨਾਂ ਨੂੰ ਫਲਸਫੇ ਦੀ ਭਾਸ਼ਾ ਅੰਦਰ ਮੁੱਖ ਉਤਪਾਦਕ ਸ਼ਕਤੀ ਕਹਿ ਲਿਆ ਜਾਂਦਾ ਹੈ, ਦੀ ਬਦੌਲਤ ਹੈ। ਜਦੋਂ ਇਹ ਸਾਰੀ ਪਦਾਰਥਕ ਦੌਲਤ ਬਣਾਉਣ ਵਾਲੀ ਨਿਰਣਾਇਕ ਸ਼ਕਤੀ ਲੋਕ ਹੀ ਹਨ ਫਿਰ ਮਨੁੱਖ ਦੇ ਕੱਚ-ਘਰੜ ਹਥਿਆਰਾਂ ਤੋਂ ਲੈ ਕੇ ਅੱਜ ਤੱਕ ਦੇ ਸੈਟਲਾਈਟਾਂ ਤੱਕ ਦੇ ਵਿਗਿਆਨਕ ਖੋਜਾਂ ਸਮੇਤ ਸਾਰਾ ਇਤਿਹਾਸ ਸਿਰਜਣ ਵਿੱਚ ਨਿਰਣਾਇਕ ਸ਼ਕਤੀ ਕਿਸਨੂੰ ਮੰਨਾਂਗੇ? ਸਿਰਫ ਤੇ ਸਿਰਫ ਲੋਕਾਂ ਨੂੰ। ਇੱਥੇ ਇਹ ਭੁਲੇਖਾ ਪੈ ਸਕਦਾ ਹੈ ਕਿ ਤਕਨੀਕੀ ਤਰੱਕੀ ਲਈ ਸਾਇੰਸੀ ਖੋਜਾਂ ਕਰਨ ਵਿਚ ਕਿਰਤੀ ਲੋਕਾਂ ਦਾ ਕੀ ਰੋਲ ਹੈ? ਨਹੀਂ, ਇੱਥੇ ਵੀ ਕਿਰਤੀ ਲੋਕਾਂ ਦਾ ਹੀ ਮੁੱਖ ਰੋਲ ਹੈ। ਉਹ ਕਿਵੇ? ਵਿਗਿਆਨੀਆਂ ਲਈ ਯੂਨੀਵਰਸਿਟੀਆਂ ਅਤੇ ਪ੍ਰਯੋਗਸ਼ਾਲਾਵਾਂ ਦੇ ਵੱਡੇ ਵੱਡੇ ਭਵਨ ਨਿਰਮਾਣ ਅਤੇ ਪ੍ਰਯੋਗਸ਼ਾਲਾਵਾਂ ਵਿਚ ਤਜਰਬੇ ਕਰਨ ਲਈ ਵਰਤੇ ਜਾਣ ਵਾਲੇ ਜੰਤਰ ਤੇ ਲੋੜੀਂਦੇ ਮੁਢਲੇ ਪਦਾਰਥ, ਸਭ ਕਿਰਤੀ ਲੋਕਾਂ ਨੇ ਹੀ ਕਾਰਖਾਨਿਆਂ ਜਾਂ ਖੇਤਾਂ ਆਦਿ 'ਚ ਕੰਮ ਕਰਕੇ ਤਿਆਰ ਕੀਤੇ ਹੁੰਦੇ ਹਨ। ਜੇਕਰ ਵਿਗਿਆਨੀਆਂ ਨੂੰ ਆਪਣੇ ਜਿਉਂਦੇ ਰਹਿਣ ਲਈ ਰੋਟੀ, ਕੱਪੜਾ, ਮਕਾਨ ਅਤੇ ਉਕਤ ਸਾਰੇ ਕੁੱਝ ਦਾ ਨਿਰਮਾਣ ਆਪਣੇ ਆਪ ਕਰਨਾ ਪੈ ਜਾਵੇ ਤਾਂ ਉਹਨਾਂ ਦੀ ਸਾਰੀ ਬੌਧਿਕ ਸ਼ਕਤੀ ਇਸੇ ਕੰਮ ਵਿੱਚ ਖਪਤ ਹੋ ਜਾਵੇਗੀ ਤੇ ਉਨ੍ਹਾਂ ਕੋਲ ਖੋਜ ਕਰਨ ਦਾ ਸਮਾਂ ਹੀ ਨਹੀਂ ਬਚੇਗਾ। ਸੋ ਇਨ੍ਹਾਂ ਨੂੰ ਜਿਉਂਦੇ ਰਹਿਣ ਲਈ, ਦਿਮਾਗੀ ਸ਼ਕਤੀ ਦੀ ਵਰਤੋਂ ਕਰਕੇ ਖੋਜਾਂ ਕਰਨ ਲਈ ਸਮਾਂ ਦੇਣ ਖਾਤਰ ਕਿਰਤੀ ਲੋਕਾਂ ਰਾਹੀਂ ਆਪਣੇ ਆਪ 'ਤੇ ਲਈ ਜ਼ਿੰਮੇਵਾਰੀ ਦੀ ਬਦੌਲਤ ਹੀ ਹੁੰਦਾ ਹੈ ਕਿ ਸਾਇੰਸਦਾਨ ਦਿਮਾਗੀ ਕੰਮ ਕਰ ਸਕਣ ਦੇ ਸਮਰੱਥ ਹੁੰਦੇ ਹਨ। ਇਹੀ ਅਸੂਲ ਬੋਲੀ 'ਤੇ ਲਾਗੂ ਹੁੰਦਾ ਹੈ। ਬੋਲੀ ਵੀ ਪਹਿਲੜੇ ਅਤੇ ਵਰਤਮਾਨ ਦੇ ਲੋਕਾਂ ਦੀ ਹੀ ਹੁੰਦੀ ਹੈ। ਇਸ ਲਈ ਇਹ ਵੀ ਤਾਂ ਸਾਇੰਸਦਾਨਾਂ ਨੇ ਲੋਕਾਂ ਤੋਂ ਹੀ ਉਧਾਰ ਲਈ ਹੁੰਦੀ ਹੈ। ਸੋ ਕਿਰਤੀ ਲੋਕ ਹੀ ਬੌਧਿਕ ਸਰਗਰਮੀਆਂ ਕਰਨ ਵਾਲੇ ਬੁੱਧਜੀਵੀਆਂ ਨੂੰ ***ਸਮਾਂ*** ਅਤੇ ***ਬੋਲੀ*** ਪ੍ਰਦਾਨ ਕਰਦੇ ਹਨ। ਇਹ ਤਾਂ ਸੀ ਪਦਾਰਥਕ ਦੌਲਤ ਪੈਦਾ ਕਰਨ ਸਬੰਧੀ ਗੱਲ।

ਹੁਣ ਲਓ ਸਾਹਿਤ ਬਾਰੇ। ਬਾਦਸ਼ਾਹਾਂ ਦੇ ਗੁਣਗਾਣ ਕਰਨ ਵਾਲਾ ਤੇ ਉਨ੍ਹਾਂ ਵਿਰੁੱਧ ਬਗਾਵਤਾਂ ਕਰਨ ਵਾਲੇ ਦੁੱਲਾ-ਭੱਟੀ ਵਰਗੇ ਯੋਧੇ ਕਿਸਾਨ ਆਗੂਆਂ ਦੀਆਂ ਵਾਰਾਂ ਵਾਲਾ ਸਾਹਿਤ ਮਿਲਦਾ ਹੈ। ਇਹ ਸਾਹਿਤ ਫਿਰ ਹੀ ਰਚਿਆ ਗਿਆ ਜੇਕਰ ਬਾਦਸ਼ਾਹ ਤੇ ਪਰਜਾ, ਜਾਂ ਜ਼ੁਲਮ ਤੇ ਉਸ ਵਿਰੁੱਧ ਬਗਾਵਤ ਉੱਠੀ। ਸਿੱਖ ਗੁਰੂ ਗੋਬਿੰਦ ਸਿੰਘ ਦੀ ਸਾਹਿਤਕ ਟੂਕ ਦੇਖੋ ,*''ਜੇ ਤੋਹੇ ਪ੍ਰੇਮ ਖੇਲਣ ਕਾ ਚਾਓ, ਸਿਰ ਧਰ ਤਲੀ ਗਲੀਂ ਮੋਰੀ ਆਓ। ਜੇ ਇਤ ਮਾਰਗ ਪੈਰ ਧਰੀਜੇ, ਸਿਰ ਦੀਜੇ ਕਾਣ ਨਾ ਕੀਜੈ॥'*' ਇਹ ਸਾਹਿਤ ਕਿਉਂ ਰਚਿਆ ਜਾ ਸਕਿਆ? ਜੇਕਰ ਉਦੋਂ ਬਾਦਸ਼ਾਹ ਤੇ ਪਰਜਾ, ਜ਼ੁਲਮ ਤੇ ਉਸ ਵਿਰੁੱਧ ਲੋਕ ਬਗਾਵਤ ਉੱਠੀ। ਇਸ ਲਈ ਕਿਸੇ ਵੀ ਸਮੇਂ ਦਾ ਸਾਹਿਤ ਉਸ ਵੇਲੇ ਦੀਆਂ ਸਮਾਜਕ ਹਾਲਤਾਂ ਦਾ ਦਰਪਣ ਹੁੰਦਾ ਹੈ, ਇਹ ਸਾਹਿਤਕਾਰ ਦੇ ਮਨ ਵਿਚੋਂ ਫੁਰਿਆ ਕੋਈ ਫੁਰਨਾ ਨਹੀਂ ਹੁੰਦਾ। ਸਾਹਿਤਕਾਰ ਦਾ ਰੋਲ ਤਾਂ ਸਿਰਫ ਇਹੀ ਹੁੰਦਾ ਹੈ ਕਿ ਉਹ ਬੋਲੀ, ਸਮਾਂ, ਤੇ ਸਮਾਜਕ ਹਾਲਤਾਂ ਨੂੰ ਆਪਣੀ ਬੁੱਧੀ ਅਨੁਸਾਰ ਕਿਸੇ ਨਾ ਕਿਸੇ ਜਮਾਤ ਦੇ ਪੱਖ ਵਿੱਚ ਆਪਣੀ ਰਚਨਾ ਰਚਦਾ ਹੈ। ਸੋ ਸਿੱਟਾ ਇਹ ਹੈ ਕਿ ਸਮਾਜ ਵਿਚ ਨਿਰਣਾਇਕ ਰੋਲ ਲੋਕਾਂ ਦਾ ਹੋਣ ਕਰਕੇ ਲੋਕ-ਪੱਖੀ ਜਮਾਤੀ ਪੈਂਤੜਾ ਅਪਣਾਇਆ ਜਾਣਾ ਜ਼ਰੂਰੀ ਹੈ। ਸਾਨੂੰ ਆਪਣੀ ਹਰ ਸਰਗਰਮੀ ਕਰਨ ਵੇਲੇ ਧਿਆਨ ਰਹਿਣਾ ਚਾਹੀਦਾ ਹੈ ਕਿ ਇਹ ਲੋਕਾਂ ਦੇ ਪੱਖ ਵਿਚ ਭੁਗਤਦੀ ਹੈ ਜਾਂ ਲੁਟੇਰੇ ਵਰਗ ਦੇ।

**ਨਿਚੋੜ:** ਭਾਵੇਂ ਅਸੀਂ ਸਾਧਾਂ-ਸੰਤਾਂ ਖਿਲਾਫ ਕਾਰਵਾਈ ਕਰੀਏ ਤੇ ਭਾਵੇਂ ਨਾਸਤਿਕਤਾ ਦਾ ਪ੍ਰਚਾਰ ਕਰੀਏ,ਇਸਨੂੰ ਦੂਜੇ ਨੰਬਰ ਦਾ ਕਾਰਜ ਮੰਨਦਿਆਂ ਹੀ ਸ਼ਕਤੀ ਲਾਈਏ। ਦੂਸਰਾ, ਮਾਅਰਕੇਬਾਜ਼ੀ ਦੀ ਬਿਰਤੀ ਤੋਂ ਚੌਕਸ ਰਹੀਏ। ਅਤੇ ਤੀਸਰਾ, ਪਰ ਸਭ ਤੋਂ ਮਹੱਤਵਪੂਰਨ ਕਿ ਇਸ ਫਲਸਫੇ ਦੇ ਪਲਰਣ-ਪਸਰਨ ਦੀ ਜੜ੍ਹ ਲੁਟੇਰਾ-ਪ੍ਰਬੰਧ ਦੀ ਜੜ੍ਹ ਨੂੰ ਜੜ੍ਹੋਂ ਪੱਟਣ ਲਈ ਲੋਕਾਂ ਨੂੰ ਸਮਝਾਈਏ:- ਕਿ ਪੈਦਾਵਾਰ ਦੇ ਸਾਧਨਾਂ 'ਤੇ ਧਨ-ਦੌਲਤ ਦੀ ਵੰਡ 'ਤੇ ਲੋਟੂ ਲਾਣੇ ਦੇ ਕਾਬਜ਼ ਹੋਣ ਕਰਕੇ ਹੀ ਉਨ੍ਹਾਂ ਦੀ ਇਹ ਦੁਰਦਸ਼ਾ ਹੈ; ਜੇਕਰ ਇਹ ਸਾਰਾ-ਕੁੱਝ ਸਮਾਜ ਦੀ ਸਾਂਝੀ ਮਲਕੀਅਤ ਹੋਣ ਤਾਂ ਹੀ ਧਨ-ਦੌਲਤ ਦੀ ਵੰਡ ਸਮੁੱਚੇ ਸਮਾਜ 'ਚ ਬਰੋ-ਬਰੋਬਰ ਵੰਡੀ ਜਾ ਸਕੇਗੀ, ਅਮੀਰੀ-ਗਰੀਬੀ ਦਾ ਪਾੜਾ ਨਹੀਂ ਹੋਵੇਗਾ; ਕਿਰਤ ਦਾ ਫਾਇਦਾ ਸਾਰੇ ਸਮਾਜ ਨੂੰ ਹੋਣ ਕਾਰਨ ਸਮਾਜ 'ਚ ਕਿਰਤ ਕਰਨ ਵਾਲਿਆਂ ਦਾ ਹੀ ਸਤਿਕਾਰ ਹੋ ਸਕੇਗਾ; ਕੋਈ ਜਾਇਦਾਦ ਨਿੱਜੀ ਨਾ ਹੋਣ ਕਰਕੇ ਪੈਸੇ ਦੀ ਹੋੜ ਖਤਮ ਹੋ ਜਾਵੇਗੀ, ਪੈਸੇ ਦੀ ਨਹੀਂ ਬਲਕਿ ਮਨੁੱਖੀ ਸਦਗੁਣਾਂ ਦੀ ਕਦਰ ਹੋਵੇਗੀ; ਸੋ ਇਹੋ-ਜਿਹਾ ਸਮਾਜ ਸਿਰਜਣ ਨਾਲ ਹੀ ਉਨ੍ਹਾਂ ਦੇ ਦੁੱਖ-ਦਲਿੱਦਰ, ਦੁਰਦਸ਼ਾ ਤੇ ਦਸੌਂਟੇ ਦੂਰ ਹੋ ਸਕਣਗੇ। ***ਸੋ ਆਓ ਲੋਕਾਂ ਨੂੰ ਲੋਕ ਕਵੀ ਸੰਤ ਰਾਮ ਉਦਾਸੀ ਦੇ ਇਨ੍ਹਾਂ ਬੋਲਾਂ ਦੇ ਅਰਥਾਂ ਨੂੰ ਅਮਲੀ ਰੂਪ ਦੇਣ ਦਾ ਹੋਕਾ ਦੇਈਏ ਕਿ,"ਧਰਤੀ ਦੇ ਸਾਰੇ ਚਿੱਬ ਕੱਢਕੇ, ਜ਼ਿੰਦਗੀ ਤੇਰਾ ਹੁਲਾਸ ਦੇਖਾਂਗੇ"***

ਚਲੰਤ ਮਸਲੇ:

# ਅਮਰੀਕਾ-ਇਰਾਕੀ ਜੰਗ

ਮਾ. ਬਲਬੀਰ ਪਰਵਾਨਾ

ਇਰਾਕ ਦੇ ਵਾਯੂਮੰਡਲ ਉਪਰ ਜੰਗ ਦੇ ਬੱਦਲ ਦਿਨੋ-ਦਿਨ ਗਹਿਰੇ ਹੁੰਦੇ ਜਾ ਰਹੇ ਹਨ। ਅਮਰੀਕੀ ਸਾਮਰਾਜਵਾਦ ਇਰਾਕ 'ਤੇ ਧੌਂਸ ਜਮਾਉਣ, ਉਸਦੇ ਤੇਲ ਭੰਡਾਰਾਂ 'ਤੇ ਕਬਜ਼ਾ ਕਰਨ ਅਤੇ ਇਰਾਕ ਨੂੰ ਗੋਡਾ ਫੇਰਨ ਲਈ ਆਪਣੀ ਸੰਸਾਰ ਵਿਆਪੀ ਯੁੱਧ ਨੀਤੀ ਦਾ ਮੁਜ਼ਾਹਰਾ ਕਰ ਰਿਹਾ ਹੈ। ਇਰਾਕ ਦੇ ਖਿਲਾਫ ਤਾਜਾ ਘੇਰਾਬੰਦੀ ਕੋਈ ਨਵੀਂ ਗੱਲ ਨਹੀਂ ਹੈ ਸਗੋਂ ਖਾੜੀ ਯੁੱਧ ਤੋਂ ਲੈ ਕੇ ਹੁਣ ਤੱਕ ਇਸ ਵੱਲੋਂ ਇਰਾਕ ਦੇ ਖਿਲਾਫ ਲਗਾਤਾਰ ਹਮਲਾਵਰ ਨੀਤੀ ਜਾਰੀ ਹੈ। ਜਿਸਦੇ ਸਿੱਟੇ ਵਜੋਂ 2 ਲੱਖ ਦੇ ਕਰੀਬ ਇਰਾਕੀ ਲੋਕ ਮਾਰੇ ਜਾ ਚੁੱਕੇ ਹਨ। ਇਸ ਨਿਹੱਕੀ ਜੰਗ ਦੌਰਾਨ ਧਾੜਵੀ ਅਮਰੀਕੀ ਸਾਮਰਾਜ ਨੇ ਇਰਾਕ ਦੇ ਖਿਲਾਫ ਵਪਾਰਕ ਬੰਦਸ਼ਾਂ ਲਾ ਕੇ ਉਥੋਂ ਦੇ ਲੋਕਾਂ ਨੂੰ ਜ਼ਿੰਦਗੀ ਦੀਆਂ ਬੁਨਿਆਦੀ ਲੋੜਾਂ ਪੂਰੀਆਂ ਕਰਨ ਲਈ ਦਵਾਈਆਂ ਤੇ ਖੁਰਾਕੀ ਵਸਤਾਂ ਤੋਂ ਵਾਂਝਾ ਕਰਕੇ ਲੋਕਾਂ ਨੂੰ ਭੁੱਖ ਤੇ ਬਿਮਾਰੀ ਨਾਲ ਲੜਨ ਲਈ ਮਜਬੂਰ ਕਰ ਦਿੱਤਾ ਹੈ। ਸੰਯੁਕਤ ਰਾਸ਼ਟਰ ਦੀ ਤਾਜਾ ਰਿਪੋਰਟ ਅਨੁਸਾਰ ਪੰਜ ਲੱਖ ਇਰਾਕੀ ਬੱਚੇ ਭੁੱਖ ਅਤੇ ਬਿਮਾਰੀ ਕਾਰਨ ਮੌਤ ਦਾ ਸ਼ਿਕਾਰ ਹੋ ਚੁੱਕੇ ਹਨ। ਇਰਾਕ ਖਿਲਾਫ ਕੀਤੀ ਜਾ ਰਹੀ ਇਸ ਨਾਕਾਬੰਦੀ ਨੂੰ ਵਾਜਬ ਠਹਿਰਾਉਣ ਲਈ ਅਮਰੀਕਾ ਅਤੇ ਇਸ ਦੇ ਸਹਿਯੋਗੀ ਲਾਣੇ ਵੱਲੋਂ ਮੀਡੀਆ ਰਾਹੀਂ ਪੂਰੇ ਜ਼ੋਰ ਨਾਲ ਇਹ ਪ੍ਰਚਾਰ ਕੀਤਾ ਜਾ ਰਿਹਾ ਹੈ ਕਿ ਇਰਾਕ ਦੇ ਕੋਲ ਰਸਾਇਣਕ, ਜੈਵਿਕ ਅਤੇ ਪ੍ਰਮਾਣੂ ਹਥਿਆਰ ਹਨ, ਜਿਹਨਾਂ ਤੋਂ ਅਮਰੀਕਾ ਸਮੇਤ ਸੰਸਾਰ ਦੇ ਲੋਕਾਂ ਨੂੰ ਭਾਰੀ ਖਤਰਾ ਹੋਣ ਕਰਕੇ ਉਸਨੂੰ ਬੇਹਥਿਆਰਾ ਕਰਨਾ ਬੇਹੱਦ ਲਾਜ਼ਮੀ ਹੈ। ਓਪਰੀ ਨਜ਼ਰ ਨਾਲ ਦੇਖਿਆਂ ਦਲੀਲ ਤਾਂ ਠੀਕ ਲਗਦੀ ਹੈ ਪਰ ਜੇ ਇਸਨੂੰ ਗਹਿਰਾਈ ਨਾਲ ਵਿਚਾਰਿਆ ਜਾਵੇ ਤਾਂ ਇਸ ਦਲੀਲ ਦੇ ਪਿੱਛੇ ਅਮਰੀਕਾ ਦੀ ਛੁਪੀ ਹੋਈ ਮਕਾਰੀ ਬੇਪੜਦ ਹੋ ਜਾਂਦੀ ਹੈ। ਕੀ ਸੱਚਮੁੱਚ ਹੀ ਅਮਰੀਕਾ ਅਤੇ ਉਸਦਾ ਸਹਿਯੋਗੀ ਲਾਣਾ ਇਨ੍ਹਾਂ ਮਾਰੂ ਹਥਿਆਰਾਂ ਦੇ ਵਿਰੁੱਧ ਹੈ?

ਆਓ ਜਰਾ ਇਹਨਾਂ ਦੀ ਪੀੜ੍ਹੀ ਥੱਲੇ ਸੋਟਾ ਫੇਰੀਏ। ਇਹ ਉਹ ਅਮਰੀਕਾ ਹੈ ਜਿਸਨੇ ਇਰਾਕ ਨੂੰ ਇਹ ਹਥਿਆਰ ਇਰਾਨ ਦੇ ਖਿਲਾਫ ਜੰਗ ਵਿਚ ਉਸ ਦੀਆਂ ਫੌਜਾਂ ਦਾ ਸਫਾਇਆ ਕਰਨ ਅਤੇ ਆਪਣੀ ਹੀ ਬਾਗੀ ਕੁਰਦ ਵਸੋਂ ਨੂੰ ਮਾਰਨ ਲਈ ਖੁਦ ਆਪ ਦਿੱਤੇ ਸਨ। ਇਸ ਦਾ ਮਤਲਬ ਇਹ ਹੋਇਆ ਕਿ ਜਦੋਂ ਕੋਈ ਮੁਲਕ ਅਮਰੀਕੀ ਸਾਮਰਾਜ ਦੀਆਂ ਇਛਾਵਾਂ ਦੀ ਪੂਰਤੀ ਲਈ ਅਜਿਹੇ ਹਥਿਆਰ ਵਰਤੇ ਤਾਂ ਉਹ ਜ਼ਾਇਜ਼ ਹੈ ਤੇ ਜੇਕਰ ਉਹਨਾਂ ਹਥਿਆਰਾਂ ਦਾ ਮੂੰਹ ਅਮਰੀਕਾ ਵੱਲ ਹੋ ਜਾਵੇ ਤਾਂ ਉਹ ਨਜਾਇਜ ਹੈ ਤੇ ਉਸ ਨਾਲ ਸੰਸਾਰ ਦੇ ਅਮਨ ਨੂੰ ਵੀ ਖਤਰਾ ਪੈਦਾ ਹੋ ਜਾਂਦਾ ਹੈ। ਕੀ ਅਮਰੀਕਾ ਨੇ ਉਦੋਂ ਇਹ ਹਥਿਆਰ ਇਰਾਕ ਨੂੰ ਅਮਨ ਕਾਨੂੰਨ ਦੀ ਬਹਾਲੀ ਲਈ ਦਿੱਤੇ ਸਨ? ਜੇਕਰ ਅਮਰੀਕਾ ਸੱਚਮੁੱਚ ਹੀ ਇਹਨਾਂ ਹਥਿਆਰਾਂ ਦੀ ਵਰਤੋਂ ਦੇ ਖਿਲਾਫ ਹੋਵੇ ਤਾਂ ਉਸ ਵੱਲੋਂ ਦੂਜੀ ਸੰਸਾਰ ਜੰਗ ਵੇਲੇ ਇਹਨਾਂ ਹਥਿਆਰਾਂ ਦੀ ਵਰਤੋਂ ਕਿਵੇਂ ਜ਼ਾਇਜ਼ ਸੀ? ਉਸ ਵੱਲੋਂ ਵੀਅਤਨਾਮ ਅਤੇ ਅਫਗਾਨਿਸਤਾਨ ਵਿਚ ਬਹੁਤ ਹੀ ਮਾਰੂ ਬੰਬਾਂ ਦੀ ਵਰਤੋਂ ਕੀਤੇ ਜਾਣ ਦੇ ਮਨੁੱਖਤਾਘਾਤੀ ਕੁਕਰਮ ਨੂੰ ਉਹ ਕਿਵੇਂ ਜਾਇਜ ਠਹਿਰਾ ਸਕਦਾ ਹੈ?

ਪਿਛੇ ਜਿਹੇ ਚੀਨ ਅਤੇ ਉਤਰੀ ਕੋਰੀਆ ਦੀਆਂ ਸਰਕਾਰਾਂ ਅਤੇ ਅਮਰੀਕਨ ਪੱਤਰਕਾਰਾਂ ਨੇ ਅਮਰੀਕਾ ਤੇ ਇਹ ਦੋਸ਼ ਲਾਇਆ ਸੀ ਕਿ ਉਸਨੇ ਇਹ ਜੈਵਿਕ ਹਥਿਆਰ ਕੋਰੀਆ ਖਿਲਾਫ ਵਰਤੇ ਸਨ। ਪਿਛਲੇ ਦਹਾਕਿਆਂ 'ਚ ਅਮਰੀਕੀ ਫੌਜ ਆਪਣੇ ਹੀ ਕਈ ਸ਼ਹਿਰਾਂ ਵਿਚ ਕਈ ਵਾਰ ਜੈਵਿਕ ਹਥਿਆਰਾਂ ਦੀ ਵਰਤੋਂ ਦੇ ਪ੍ਰਯੋਗ ਕਰ ਚੁੱਕੀ ਹੈ। ਉਨੀਂ ਸੌ ਸੱਠਵਿਆਂ ਸੱਤਰਵਿਆਂ ਦੌਰਾਨ ਕਨੇਡਾ ਅਤੇ ਇੰਗਲੈਂਡ ਅਮਰੀਕਾ ਨਾਲ ਰਲਕੇ ਇਹਨਾਂ ਰਸਾਇਣਕ ਅਤੇ ਜੈਵਿਕ ਹਥਿਆਰਾਂ ਦੀ ਵਰਤੋਂ ਨੂੰ ਪਰਖ ਚੁੱਕੇ ਹਨ, ਜਿਨ੍ਹਾਂ ਹਥਿਆਰਾਂ ਬਾਰੇ ਸੱਦਾਮ ਕੋਲ ਹੋਣ ਦਾ ਰੌਲਾ ਪਾਇਆ ਜਾ ਰਿਹਾ ਹੈ। ਅਮਰੀਕਾ ਕੌਮਾਂਤਰੀ ਪੱਧਰ ਦੀ ਇੱਕ ਸੰਧੀ, ਜਿਸ ਅਨੁਸਾਰ ਜੈਵਿਕ ਹਥਿਆਰਾਂ ਤੇ ਪਾਬੰਦੀ ਲਗਾਈ ਜਾਣੀ ਸੀ, ਨੂੰ ਆਪ ਹੀ ਖਤਮ ਕਰ ਚੁੱਕਾ ਹੈ। ਅਮਰੀਕਾ ਇਹ ਵੀ ਕਹਿੰਦਾ ਹੈ ਕਿ ਕੌਮਾਂਤਰੀ ਭਾਈਚਾਰੇ ਵੱਲੋਂ ਇਹਨਾਂ ਹਥਿਆਰਾਂ ਦਾ ਨਿਰੀਖਣ ਕਰਨ ਲਈ ਕਦੇ ਵੀ ਕਿਸੇ ਨਿਰੀਖਕ ਨੂੰ ਅਮਰੀਕਾ ਦੀ ਧਰਤੀ ਉਤੇ ਪੈਰ ਨਹੀਂ ਰੱਖਣ ਦਿੱਤਾ ਜਾਵੇਗਾ। ਜਿਸਤੋਂ ਇਹ ਸਿੱਧ ਹੁੰਦਾ ਹੈ ਕਿ ਅਮਰੀਕਾ ਕੋਲ ਅਜਿਹੇ ਤਬਾਹਕੁੰਨ ਹਥਿਆਰਾਂ ਦਾ ਵੱਡਾ ਭੰਡਾਰ ਹੈ ਜਿਸਨੂੰ ਉਹ ਹੀਰੋਸ਼ੀਮਾ, ਨਾਗਾਸਾਕੀ ਤੋਂ ਬਾਅਦ ਕਈ ਥਾਈਂ ਵਰਤ ਚੁੱਕਾ ਹੈ। ਵਰਨਣਯੋਗ ਹੈ ਕਿ ਅਮਰੀਕਾ ਤੋਂ ਬਾਅਦ ਰਸਾਇਣਕ ਤੇ ਜੈਵਿਕ ਹਥਿਆਰਾਂ ਦਾ ਭੰਡਾਰ ਕਰਨ ਵਾਲਾ ਦੂਜਾ ਵੱਡਾ ਦੇਸ਼ ਹੈ ਰੂਸ। ਰੂਸ ਨੇ ਵੀ ਇਰਾਕ ਨੂੰ ਇਹਨਾਂ ਹਥਿਆਰਾਂ ਤੋਂ ਸੱਖਣਾ ਕਰਨ ਦੀ ਦੁਹਾਈ ਮਚਾਈ ਹੋਈ ਹੈ ਪਰੰਤੂ ਇਸਨੇ ਆਪ ਆਪਣੇ ਹੀ ਲੋਕਾਂ ਦੇ ਵਿਰੁੱਧ ਇਹਨਾਂ ਹਥਿਆਰਾਂ ਦੀ ਵਰਤੋਂ ਕੀਤੀ ਹੈ। ਪਾਠਕਾਂ ਨੂੰ ਯਾਦ ਹੋਵੇਗਾ ਕਿ ਪਿਛਲੇ ਸਮੇਂ ਵਿਚ ਜਦੋਂ ਮਾਸਕੋ ਦੇ ਇਕ ਥੀਏਟਰ ਵਿਚ ਚੇਚਨ ਬਾਗੀਆਂ ਨੇ ਕੁਝ ਲੋਕਾਂ ਨੂੰ ਬੰਦੀ ਬਣਾਕੇ ਸਰਕਾਰ ਕੋਲ ਆਪਣੀਆਂ ਮੰਗਾਂ ਸਬੰਧੀ ਆਵਾਜ਼ ਉਠਾਈ ਸੀ ਤਾਂ ਪੂਤਿਨ ਸਰਕਾਰ ਨੇ ਇਹਨਾਂ ਹੀ ਰਸਾਇਣਕ ਤੇ ਜੈਵਿਕ ਹਥਿਆਰਾਂ ਦੀ ਵਰਤੋਂ ਕਰਕੇ 123 ਲੋਕਾਂ ਨੂੰ ਮੌਤ ਦੇ ਘਾਟ ਉਤਾਰਿਆ ਸੀ ਤੇ ਜੈਵਿਕ ਹਥਿਆਰਾਂ ਦੀ ਵਰਤੋਂ ਕਰਨ ਦੇ ਵਿਰੋਧੀ ਹੋਣ ਦਾ ਢੌਂਗ ਰਚਾ ਰਹੇ ਇਸੇ ਹੀ ਬੁਸ਼ ਨੇ ਪੂਤਿਨ ਸਾਹਿਬ ਨੂੰ ਥਾਪੀ ਦਿੱਤੀ ਸੀ। ਇਹ ਹੈ ਇਹਨਾਂ ਦੇ ਦੋਗਲੇਪਨ ਦੀ ਮੂੰਹ ਬੋਲਦੀ ਤਸਵੀਰ ਦੀਆਂ ਕੁਝ ਝਲਕੀਆਂ।

ਹੁਣ ਆਉਂਦੇ ਹਾਂ ਇਰਾਕ ਖਿਲਾਫ ਵਿੱਢੀਆਂ ਹੋਈਆਂ ਜੰਗੀ ਤਿਆਰੀਆਂ ਪਿੱਛੇ ਕੰਮ ਕਰਦੇ ਅਮਰੀਕਾ ਦੇ ਅਸਲ ਮਨਸੂਬਿਆਂ ਵੱਲ। ਇਰਾਕ, ਸਾਊਦੀ ਅਰਬ ਤੋਂ ਬਾਅਦ ਤੇਲ ਪੈਦਾ ਕਰਨ ਵਾਲਾ ਦੂਸਰਾ ਵੱਡਾ ਦੇਸ਼ ਹੈ ਅਤੇ ਇਸੇ ਹੀ ਤੇਲ ਭੰਡਾਰ ਨੂੰ ਅਮਰੀਕਾ ਲਲਚਾਈਆਂ ਨਜ਼ਰਾਂ ਨਾਲ ਤੱਕ ਰਿਹਾ ਹੈ। ਇਸ ਮਨਸੂਬੇ ਨੂੰ ਪੂਰਾ ਕਰਨ ਲਈ ਉਹ ਇਰਾਕ ਵਿੱਚ ਆਪਣੀ ਕਠਪੁਤਲੀ ਸਰਕਾਰ ਬਣਾ ਕੇ, ਜਿਸਦੇ ਆਗੂ ਵਜੋਂ ਉਸਨੇ ਅਮਰੀਕਾ ਦੇ ਜਨਰਲ ਟੌਮੀ ਫਰੈਂਕਸ ਨੂੰ ਸੰਭਾਵੀ ਸਰਕਾਰ ਦੇ ਨੇਤਾ ਵਜੋਂ ਪਹਿਲਾਂ ਹੀ ਨਾਮਜਦ ਕੀਤਾ ਹੋਇਆ ਹੈ, ਆਪਣੇ ਨਿਸ਼ਾਨੇ ਦੀ ਪੂਰਤੀ ਦੀਆਂ ਗੋਂਦਾਂ ਗੁੰਦ ਰਿਹਾ ਹੈ। ਇਰਾਕ ਨੂੰ ਤਬਾਹ ਕਰਕੇ ਜਿੱਥੇ ਉਹ ਤੇਲ ਨਿਰਯਾਤਕ ਦੇਸ਼ਾਂ ਦੀ ਜਥੇਬੰਦੀ ਓਪੇਕ ਨੂੰ ਦਬਾਅ ਅਧੀਨ ਲਿਆ ਸਕਦਾ ਹੈ ਉਥੇ ਉਹ ਰੂਸ ਅਤੇ ਹੋਰ ਤੇਲ ਉਤਪਾਦਕ ਦੇਸ਼ਾਂ ਨੂੰ ਤੇਲ ਦੀਆਂ ਕੀਮਤਾਂ ਨੀਵੀਆਂ



ਰੱਖਣ ਲਈ ਮਜ਼ਬੂਰ ਕਰਕੇ ਆਪਣੀਆਂ ਲੋੜਾਂ ਪੂਰੀਆਂ ਕਰਨ ਦੇ ਸਮਰੱਥ ਵੀ ਹੋ ਸਕਦਾ ਹੈ। ਵਰਨਣਯੋਗ ਹੈ ਕਿ ਅਮਰੀਕਾ ਤੇਲ ਦੀ ਜਿੰਨੀ ਖਪਤ ਕਰਦਾ ਹੈ ਉਸਨੂੰ ਸਾਰੀ ਖਪਤ ਦਾ ਅੱਧੇ ਤੋਂ ਵੀ ਵੱਧ ਹਿੱਸਾ ਬਾਹਰੋਂ ਮੰਗਵਾਉਣਾ ਪੈਂਦਾ ਹੈ। ਇੱਕ ਅੰਦਾਜ਼ੇ ਅਨੁਸਾਰ ਉਸਦੇ ਆਪਣੇ ਤੇਲ ਭੰਡਾਰਾਂ ਦੇ ਲਗਾਤਾਰ ਖਤਮ ਹੋਣ ਅਤੇ ਨਿਤਾਪ੍ਰਤੀ ਤੇਲ ਦੀ ਮੰਗ ਦੇ ਲਗਾਤਾਰ ਵਧਣ ਕਰਕੇ ਸੰਨ 2020 ਤੱਕ ਉਸਨੂੰ ਆਪਣੀ ਕੁੱਲ ਖਪਤ ਦਾ ਲਗਭਗ ਦੋ ਤਿਹਾਈ ਹਿੱਸਾ ਬਾਹਰੋਂ ਮੰਗਵਾਉਣਾ ਪਵੇਗਾ। ਆਪਣੀਆਂ ਤੇਲ ਸਬੰਧੀ ਲੋੜਾਂ ਨੂੰ ਪੂਰੀਆਂ ਕਰਨ ਕਰਕੇ ਪਸਾਰਵਾਦੀ ਅਮਰੀਕਾ ਨੇ ਸਾਬਕਾ ਰੂਸ ਦੇ ਕਬਜ਼ੇ ਹੇਠਲੇ ਏਸ਼ੀਅਨ ਖਿੱਤੇ ਅਤੇ ਪੱਛਮੀ ਅਫਰੀਕਾ ਦੇ ਤੇਲ ਨਿਰਯਾਤ ਕਰਨ ਵਾਲੇ ਮੁਲਕਾਂ ਜਿਵੇਂ ਨਾਈਜੀਰੀਆ, ਅੰਗੋਲਾ, ਗਾਬੋਂ, ਗੁਆਇਨਾ ਵਰਗੇ ਮੁਲਕਾਂ ਵਿਚ ਵੀ ਦਖਲਅੰਦਾਜ਼ੀ ਕਰਨੀ ਸ਼ੁਰੂ ਕਰ ਦਿੱਤੀ ਹੈ। ਇੰਝ ਤੇਲ ਮੰਡੀਆ ਤੇ ਕਬਜ਼ਾ ਕਰਨ ਲਈ ਛੋਟੇ ਮੋਟੇ ਬਹਾਨਿਆਂ ਦਾ ਆਸਰਾ ਲੈ ਰਿਹਾ ਹੈ। ਅਮਰੀਕਾ ਵੱਲੋਂ ਇਰਾਕ ਦੀ ਕੀਤੀ ਜਾ ਰਹੀ ਘੇਰਾਬੰਦੀ ਨੂੰ ਉਪਰੋਕਤ ਪਰਿਪੇਖ ਵਿਚ ਦੇਖਿਆਂ ਇਰਾਕ ਤੇ ਕਹਿਰ ਦਾ ਕਾਰਨ ਸੱਦਾਮ ਹੁਸੈਨ ਦਾ ਅਮਰੀਕਾ ਪ੍ਰਤੀ ਬਾਗੀ ਰਵੱਈਆ ਅਤੇ ਉਸਦੀ ਧੌਂਸ ਮੂਹਰੇ ਡਟ ਕੇ ਖਲੋਣ ਵਿਚੋਂ ਦੇਖਿਆ ਜਾ ਸਕਦਾ ਹੈ। ਅਮਰੀਕਾ ਦੀ ਕਨੌੜ ਨਾ ਝੱਲਣ ਕਰਕੇ ਹੀ ਸੱਦਾਮ ਹੁਸੈਨ ਤੇ ਇਰਾਕੀ ਲੋਕ ਬੁਸ਼ ਦੀ ਕਰੋਪੀ ਦਾ ਸਾਹਮਣਾ ਕਰ ਰਹੇ ਹਨ। ਸੰਸਾਰ ਭਾਈਚਾਰੇ ਵਿਚ ਆਪਣੀ ਪੁੱਗਤ ਵਾਲੀ ਹੈਸੀਅਤ ਰੱਖਣ ਕਾਰਨ ਯੂ.ਐਨ.ਓ. ਨਾਂ ਦੀ ਸੰਸਥਾ ਨੂੰ ਵੀ ਧੱਕੜ ਅਮਰੀਕਾ ਟਿੱਚ ਸਮਝਦਾ ਹੈ ਅਤੇ ਆਪਣੇ ਆਪਨੂੰ ਇਸ ਤੋਂ ਵੀ ਉਪਰ ਦੀ ਹੈਸੀਅਤ ਵਜੋਂ ਪੇਸ਼ ਕਰ ਰਿਹਾ ਹੈ। ਯੂ.ਐਨ.ਓ. ਅਮਰੀਕੀ ਸਾਮਰਾਜਵਾਦ ਦੀ ਮਹਿਜ ਕਠਪੁਤਲੀ ਬਣ ਕੇ ਉਸਦੇ ਹਰ ਧੱਕੜ ਕਦਮ ਨੂੰ ਕਾਨੂੰਨੀ ਢੋਈ ਮਹੁੱਈਆ ਕਰ ਰਹੀ ਹੈ। ਅਮਰੀਕੀ ਸਾਮਰਾਜ ਵੱਲੋਂ ਇਰਾਕ ਦੇ ਖਿਲਾਫ ਕੀਤੀਆਂ ਜਾ ਰਹੀਆਂ ਨਿਹੱਕੀਆਂ ਕਾਰਵਾਈਆਂ ਦਾ ਵਿਰੋਧ ਕਰਨ ਦੀ ਬਜਾਏ ਇਹ ਪੂਰੇ ਇਰਾਕ ਦੀ ਤਲਾਸ਼ੀ ਲਏ ਜਾਣ ਦੀ ਵਕਾਲਤ ਕਰ ਰਹੀ ਹੈ। ਇਰਾਕ ਉਤੇ ਧੱਕੜ ਸ਼ਰਤਾਂ ਲੱਦ ਕੇ ਭੜਕਾਹਟ ਪੈਦਾ ਕਰਨ ਅਤੇ ਫਿਰ ਇਸਨੂੰ ਉਸ ਉਪਰ ਹਮਲੇ ਦੇ ਬਹਾਨੇ ਵਜੋਂ ਵਰਤਣ ਦੀਆਂ ਕੋਝੀਆਂ ਹਰਕਤਾਂ ਜਾਰੀ ਹਨ। ਇਰਾਕ ਦੇ ਫੌਜੀ ਟਿਕਾਣਿਆਂ ਦੇ ਨਿਰੀਖਕਾਂ ਵਜੋਂ ਭੇਜੇ ਜਾ ਰਹੇ ਸੰਯੁਕਤ ਰਾਸ਼ਟਰ ਦੇ ਨੁਮਾਇੰਦਿਆਂ ਦਾ ਰੋਲ ਵੀ ਜੰਗ ਨੂੰ ਟਾਲਣ ਵਾਲਾ ਨਹੀਂ ਸਗੋਂ ਬਲਦੀ ਤੇ ਤੇਲ ਪਾਉਣ ਵਾਲਾ ਹੈ। ਇਹਨਾਂ ਨੁਮਾਇੰਦਿਆਂ ਵਿਚ ਅਮਰੀਕੀ ਨੁਮਾਇੰਦੇ ਦਾ ਰੋਲ ਹਥਿਆਰਾਂ ਦੇ ਨਿਰੀਖਣ ਕਰਨ ਵਾਲਾ ਨਹੀਂ ਸਗੋਂ ਇਰਾਕ ਦੇ ਫੌਜੀ ਟਿਕਾਣਿਆਂ ਦੀ ਜਸੂਸੀ ਕਰਨ ਵਾਲਾ ਹੈ।

ਅਮਰੀਕੀ ਸਾਮਰਾਜਵਾਦ ਦੀ ਇਸ ਹਮਲਾਵਰ ਯੁੱਧਨੀਤੀ ਦੇ ਖਿਲਾਫ ਸੰਸਾਰ ਭਰ ਦੇ ਲੋਕ ਇਰਾਕੀ ਹਮਲੇ ਵਿਰੁੱਧ ਉਠ ਖੜੇ ਹੋਏ ਹਨ। ਥਾਂ ਥਾਂ ਹੋ ਰਹੇ ਇਹਨਾਂ ਰੋਸ ਮੁਜਾਹਰਿਆਂ, ਰੈਲੀਆਂ ਵਿਚ ਲੋਕਾਂ ਦੀ ਨਫਰਤ ਉੱਬਲ ਉੱਬਲ ਪੈਂਦੀ ਹੈ। ਸੰਸਾਰ ਭਰ ਦੇ ਮਿਹਨਤੀ ਲੋਕ ਅਮਰੀਕਾ ਵਿਰੁੱਧ ਆਪਣੇ ਗੁੱਸੇ ਦਾ ਇਜ਼ਹਾਰ ਕਰ ਰਹੇ ਹਨ। ਉਹਨਾਂ ਨੂੰ ਪਤਾ ਹੈ ਕਿ ਅਮਰੀਕਾ ਦੁਨੀਆਂ ਦਾ ਸਭ ਤੋਂ ਤਾਕਤਵਰ ਜੰਗਬਾਜ਼ ਹੋਣ ਕਾਰਨ ਇਸ ਤੋਂ ਸ਼ਾਂਤੀ ਦੀ ਆਸ ਰੱਖਣੀ ਝੋਟੇ ਤੋਂ ਲੱਸੀ ਭਾਲਣ ਵਾਂਗ ਹੈ। ਹੇਠਲੀਆਂ ਸਤਰਾਂ ਵਿੱਚ ਸੰਸਾਰ ਭਰ ਵਿਚ ਹੋਏ ਮੁਜਾਹਰਿਆਂ ਵਿਚੋਂ ਕੁਝ ਦੀ ਰਿਪੋਰਟ ਇਸ ਤਰ੍ਹਾਂ ਹੈ:-

-ਇੰਗਲੈਂਡ ਵਿਚ ਚਾਰ ਲੱਖ ਲੋਕਾਂ ਨੇ ਮੁਜਾਹਰਾ ਕੀਤਾ। ਇਸ ਵਿਚ ਲੋਕਾਂ ਨੇ ਬੁਸ਼ ਦਾ ਸਾਥ ਦੇਣ ਕਾਰਨ ਟੋਨੀ ਬਲੇਅਰ ਦੀ ਭਾਰੀ ਨਿੰਦਾ ਕੀਤੀ। ਏਡਾ ਵੱਡਾ ਮੁਜਾਹਰਾ ਇੰਗਲੈਂਡ ਵਾਸੀਆਂ ਨੇ ਦੂਜੀ ਸੰਸਾਰ ਜੰਗ ਤੋਂ ਪਿੱਛੋਂ ਕਦੇ ਨਹੀਂ ਸੀ ਦੇਖਿਆ।

-28ਸਤੰਬਰ ਨੂੰ ਰੋਮ ਵਿਚ ਇਕ ਲੱਖ ਲੋਕਾਂ ਨੇ ਸੜਕਾਂ ਤੇ ਮਾਰਚ ਕੀਤਾ ਅਤੇ ਮੰਗ ਕੀਤੀ ਕਿ ਇਰਾਕ ਖਿਲਾਫ ਜੰਗ ਨਾ ਕੀਤੀ ਜਾਵੇ।

-6 ਅਕਤੂਬਰ ਨੂੰ ਅਮਰੀਕਾ ਵਿਚ ਈਸਟ ਮੀਡੋ ਵਿਚ 25 ਹਜ਼ਾਰ, ਸਾਨਫਰਾਂਸਿਸਕੋ ਵਿਚ 10 ਹਜ਼ਾਰ, ਸੀਐਟਲ ਵਿਚ 10 ਹਜ਼ਾਰ, ਪੋਰਟਲੈਂਡ ਵਿਚ 7 ਹਜ਼ਾਰ ਲੋਕਾਂ ਨੇ ਰੋਹ ਭਰਪੂਰ ਮੁਜਾਹਰੇ ਕੀਤੇ। ਇਸਤੋਂ ਇਲਾਵਾ 40 ਹੋਰ ਥਾਵਾਂ ਤੇ ਵੀ ਮੁਜ਼ਾਹਰੇ ਹੋਏ। ਨਿਊਯਾਰਕ ਵਿਚ ਲੋਕਾਂ ਬੇਮਿਸਾਲ ਰੈਲੀ ਕੀਤੀ ਤੇ ਵਸ਼ਿੰਗਟਨ ਵਿਚ ਹਜ਼ਾਰਾਂ ਲੋਕਾਂ ਮੁਜਾਹਰਾ ਕਰਕੇ ਬੁਸ਼ ਵੱਲੋਂ ਪ੍ਰਚਾਰੇ ਜਾਂਦੇ ਕੂੜ ਦਾ ਪਾਜ ਉਘਾੜਿਆ। ਬਰਲਿਨ ਵਿਚ ਲੋਕਾਂ ਨੇ ਹੱਥਾਂ ਵਿਚ ਫੱਟੀਆਂ ਚੁੱਕ ਕੇ ਜਿਨ੍ਹਾਂ ਉਤੇ ਨਾਅਰੇ ਲਿਖੇ ਹੋਏ ਸਨ, "ਸਾਮਰਾਜੀ ਜੰਗ ਨਾਲ ਹੀ, ਜੰਗ ਸ਼ੁਰੂ ਕਰ ਦੇਵੋਗ", "ਤੇਲ ਵਾਸਤੇ ਲਹੂ ਨਹੀਂ", ਜਰਮਨ ਵਿਦੇਸ਼ ਮੰਤਰੀ ਦੇ ਦਫਤਰ ਤੱਕ ਮੁਜਾਹਰਾ ਕੀਤਾ, ਫਰੈਂਕਫਰਟ ਵਿਚ 2 ਹਜ਼ਾਰ ਲੋਕਾਂ ਨੇ ਅਤੇ ਸਟੂਅਰਟਗਾਰਡ ਤੇ ਹੈਮਬਰਗ ਵਿਚ ਵੀ ਹਜ਼ਾਰਾਂ ਲੋਕਾਂ ਨੇ ਮੁਜਾਹਰੇ ਕੀਤੇ।

-ਡੈਨਮਾਰਕ ਵਿਚ ਅਤੇ ਸਵੀਡਨ ਵਿਚ ਵੀ ਲਾਮਿਸਾਲ ਮੁਜਾਹਰੇ ਹੋਏ। ਲੋਕ ਨਾਹਰੇ ਲਾ ਰਹੇ ਸਨ, "ਜੰਗ ਤੋਂ ਸਾਡਾ ਇਨਕਾਰ ਹੈ।"

-ਆਸਟਰੇਲੀਆਂ ਦੀ ਮੁੱਖ ਵਿਰੋਧੀ ਪਾਰਟੀ ਨੇ ਦੇਸ਼ ਵਿਚ ਕਈ ਥਾਵਾਂ 'ਤੇ ਰੋਹ ਭਰਪੂਰ ਮੁਜਾਹਰੇ ਕੀਤੇ। ਆਸਟਰੇਲੀਆ ਦੇ ਹੀ ਲਾਇਰਨ ਬੇਅ ਬੀਚ ਕਸਬੇ 'ਚ 700 ਤੋਂ ਵੱਧ ਮੁਟਿਆਰਾਂ ਨੇ ਨਿਰਵਸਤਰ ਹੋ ਕੇ ਮੁਜਾਹਰਾ ਕੀਤਾ। ਉਹਨਾਂ ਦੇ ਸਰੀਰਾਂ ਤੇ "ਜੰਗ ਨਹੀਂ" ਲਿਖਿਆ ਹੋਇਆ ਸੀ।

-ਪੰਜਾਬ ਵਿਚ ਸਾਮਰਾਜੀ ਵਿਸ਼ਵੀਕਰਨ ਵਿਰੋਧੀ ਫੋਰਮ ਦੇ ਸੱਦੇ ਤੇ ਇਕ ਕਨਵੈਨਸ਼ਨ ਕੀਤੀ ਗਈ। ਜਿਸ ਵਿਚ ਬਹੁਤ ਭਾਰੀ ਗਿਣਤੀ ਵਿਚ ਇਕੱਠੇ ਲੋਕਾਂ ਨੇ ਇਰਾਕ ਖਿਲਾਫ ਕੀਤੇ ਜਾ ਰਹੇ ਹਮਲੇ ਦੀ ਨਿਖੇਧੀ ਕੀਤੀ। ਇੰਜ ਹੀ ਸੰਸਾਰ ਲੋਕ ਟਾਕਰਾ ਲਹਿਰ ਆਰਜੀ ਜਥੇਬੰਦਕ ਕਮੇਟੀ -ਦੱਖਣੀ ਏਸ਼ੀਆ ਦੇ ਸੱਦੇ ਤੇ ਨਵੀਂ ਦਿੱਲੀ ਵਿਚ ਰੋਹ ਭਰਪੂਰ ਮੁਜਾਹਰਾ ਕੀਤਾ ਗਿਆ, ਜਿਸ ਵਿਚ ਬੰਗਾਲ, ਬਿਹਾਰ, ਆਂਧਰਾ ਪ੍ਰਦੇਸ਼ ਅਤੇ ਪੰਜਾਬ ਸਮੇਤ ਹੋਰ ਬਹੁਤ ਸਾਰੇ ਸੂਬਿਆਂ ਵਿਚੋਂ ਇਕੱਤਰ ਹੋਏ ਲੋਕਾਂ ਨੇ 13 ਫਰਵਰੀ ਨੂੰ ਇਰਾਕ ਉਪਰ ਠੋਸੀ ਜਾ ਰਹੀ ਨਿਹੱਕੀ ਜੰਗ ਦੀ ਭਰਪੂਰ ਨਿੰਦਾ ਕੀਤੀ।

ਇੰਜ ਅਮਰੀਕੀ ਸਾਮਰਾਜਵਾਦ ਖਿਲਾਫ ਉਠੇ ਸੰਸਾਰ ਵਿਆਪੀ ਵਿਦਰੋਹ ਦੀ ਇਹ ਜੰਗ ਵਿਰੋਧੀ ਲਹਿਰ ਦੇ ਹੋਰ ਪ੍ਰਚੰਡ ਹੋਣ ਦੀਆਂ ਸੰਭਾਵਨਾਵਾਂ ਕਾਫੀ ਉਜਾਗਰ ਹਨ। ਇਹ ਜੰਗ ਵਿਰੋਧੀ ਲਹਿਰਾਂ ਹੀ ਜੰਗਬਾਜਾਂ ਨੂੰ ਨੱਥ ਪਾਉਣ ਦਾ ਕਾਰਗਰ ਹਥਿਆਰ ਸਾਬਿਤ ਹੋ ਸਕਦੀਆਂ ਹਨ!

# ਤਣਾਓ - ਮੁਕਤੀ

ਅਵਤਾਰ ਗੋਂਦਾਰਾ

ਮੁਕਾਬਲੇਬਾਜ਼ੀ ਦੇ ਇਸ ਦੌਰ ਵਿੱਚ, ਹਰ ਮਨੁੱਖ ਕਿਸੇ ਨਾ ਕਿਸੇ ਤਣਾਅ ਤੋਂ ਪੀੜਤ ਹੈ। ਨਿੱਜੀ, ਪਰਿਵਾਰਿਕ ਜਾਂ ਕਿੱਤਾਗਤ ਜ਼ਿੰਮੇਵਾਰੀਆਂ ਨਿਭਾਉਂਦਿਆਂ, ਕਿਸੇ ਵੀ ਮਨੁੱਖ ਦਾ ਤਣਾਓਗ੍ਰਸਤ ਹੋ ਜਾਣਾ ਸੁਭਾਵਿਕ ਹੈ। ਲਗਾਤਾਰ ਬਦਲ ਰਹੇ, ਬਾਹਰਮੁਖੀ ਆਲੇ-ਦੁਆਲੇ ਨਾਲ ਸਿੱਝਦਿਆਂ, ਸਾਡੀ ਦੇਹ ਅਤੇ ਮਨ ਦੀ ਘਸਾਈ ਤੇ ਤੋੜ-ਭੰਨ ਹੁੰਦੀ ਰਹਿੰਦੀ ਹੈ, ਜਿੰਨਾਂ ਚੋਂ ਹਾਂ-ਮੁਖੀ ਜਾਂ ਨਾਂਹ-ਮੁਖੀ ਭਾਵਨਾਵਾਂ ਪੈਦਾ ਹੁੰਦੀਆਂ ਰਹਿੰਦੀਆਂ ਹਨ। ਜੇ ਸਾਡਾ ਪ੍ਰਤੀਕਰਮ ਹਾਂ-ਪੱਖੀ ਹੋਵੇ ਤਾਂ ਇਹੀ ਤਣਾਓ ਸਾਨੂੰ ਕਰਮਸ਼ੀਲ ਬਣਨ ਲਈ ਉਕਸਾਉਂਦਾ ਹੈ। ਸਾਡੇ 'ਚ ਇਕ ਨਵੀਂ ਚੇਤਨਤਾ ਪੈਦਾ ਹੁੰਦੀ ਹੈ ਤੇ ਸਾਡੇ ਸਾਹਮਣੇ ਉਤੇਜਨਾ ਭਰੇ ਨਵੇਂ ਪ੍ਰਸੰਗ ਖੁੱਲਦੇ ਹਨ। ਜੇ ਸਾਡਾ ਪ੍ਰਤੀਕਰਮ ਨਾਂ-ਪੱਖੀ ਭਾਵ ਰੋਂਦੂਆਂ ਵਾਲਾ ਹੋਵੇ ਤਾਂ ਸਾਡੇ ਵਿੱਚ ਬੇਵਿਸ਼ਵਾਸੀ ਦਾ ਭਾਵ ਪੈਦਾ ਹੁੰਦਾ ਹੈ। ਸਾਡੇ ਵਿੱਚ ਗੁੱਸਾ ਅਤੇ ਨਿਰਾਸ਼ਾ ਭਰਦੀ ਹੈ। ਅਤੇ ਅਸੀਂ ਆਪਣੇ ਆਪ ਨੂੰ ਦੁਰਕਾਰਿਆ ਮਹਿਸੂਸ ਕਰਦੇ ਹਾਂ। ਇਸ ਨਾਲ ਅੱਗੇ ਸਾਨੂੰ ਕਈ ਸਿਹਤ ਸਬੰਧੀ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਚਰਚਾ 'ਚੋਂ ਸਿੱਟਾ ਨਿਕਲਦਾ ਹੈ ਕਿ ਤਣਾਓ ਦੋਨੋਂ ਕਿਸਮ ਦਾ ਹੋ ਸਕਦਾ ਹੈ।

ਤਣਾਓ ਪ੍ਰਤੀ ਅਪਣਾਇਆ ਹਾਂ-ਪੱਖੀ ਵਤੀਰਾ, ਜ਼ਿੰਦਗੀ 'ਚ ਆਸ ਅਤੇ ਉਤੇਜਨਾ ਭਰਦਾ ਹੈ। ਮੁਕਾਬਲਾ, ਮੁੱਠ-ਭੇੜਾਂ, ਨਿਰਾਸ਼ਤਾਵਾਂ ਅਤੇ ਉਦਾਸੀਆਂ ਵੀ ਸਾਡੀ ਜ਼ਿੰਦਗੀ 'ਚ ਡੂੰਘਿਆਈ ਅਤੇ ਅਮੀਰੀ ਭਰਦੀਆਂ ਹਨ। ਅਸੀਂ ਤਣਾਓ ਤੋਂ ਖਹਿੜਾ ਨਹੀਂ ਛੁਡਾ ਸਕਦੇ। ਪ੍ਰੰਤੂ ਇਸ ਦਾ ਲਾਹਾ ਕਿਵੇਂ ਲਿਆ ਜਾਵੇ, ਇਸ ਦੀ ਵਰਤੋਂ ਕਿਵੇਂ ਕੀਤੀ ਜਾਵੇ? ਇਹ ਗੁਰ ਅਸੀਂ ਸਿੱਖ ਸਕਦੇ ਹਾਂ। ਜਿੱਥੇ ਮਾੜਾ ਮੋਟਾ ਤਣਾਓ ਹੋਵੇ, ਤਾਂ ਇਹ ਦਿਲ-ਢਾਹੂ ਹੁੰਦਾ ਹੈ ਅਤੇ ਬੰਦੇ ਵਿੱਚ ਬੇਰੀਅਤ ਦਾ ਅਹਿਸਾਸ ਭਰਦਾ ਹੈ। ਦੂਜੇ ਪਾਸੇ ਵੱਡਾ ਤਣਾਓ ਹੋਵੇ ਤਾਂ ਬੰਦਾ ਸ਼ਿਕੰਜੇ 'ਚ ਫਸਿਆ ਮਹਿਸੂਸ ਕਰਦਾ ਹੈ।

ਉਂਝ ਬੰਦੇ ਬੰਦੇ 'ਚ ਫਰਕ ਹੁੰਦਾ ਹੈ। ਕਈ ਥੋੜੇ ਜਿਹੇ ਤਣਾਓ ਨਾਲ ਹੀ ਢੇਰੀ ਢਾਹ ਕੇ ਬੈਠ ਜਾਂਦੇ ਹਨ। ਉਨ੍ਹਾਂ ਨੂੰ ਲਗਦੈ, ਉਨ੍ਹਾਂ ਜਿੰਨਾਂ ਤਾਂ ਦੁਖੀ ਕੋਈ ਨਹੀਂ। ਉਹ ਆਵਦੇ ਦੁੱਖਾਂ ਦਾ ਮਜਮਾ ਜਣੇ-ਖਣੇ ਕੋਲ ਲਾ ਕੇ ਬੈਠ ਜਾਂਦੇ ਹਨ। ਕਈ ਹੁੰਦੇ ਹਨ, ਜਿਹੜੇ ਤਣਾਓ ਨੂੰ ਚੁਣੌਤੀ ਵਾਂਗ ਲੈਂਦੇ ਹਨ ।ਅਤੇ ਵਿਰੋਧਾਂ ਅਤੇ ਮੁਸੀਬਤਾਂ ਚ ਘਿਰਕੇ ਪੂਰੇ ਜਲੌਅ ਵਿੱਚ ਆ ਜਾਂਦੇ ਹਨ। ਉਹ ਦਿਲ ਨਹੀਂ ਛੱਡਦੇ। ਜਾਣੀ ਉਹੀ-ਤਣਾਓ, ਉਹੀ ਮਸਲਾ, ਇੱਕ ਮਨੁੱਖ ਲਈ ਜੋ ਕਲੇਸ਼ ਲੈ ਕੇ ਆਉਂਦਾ ਹੈ ਤਾਂ ਦੂਸਰੇ ਲਈ ਕੁਝ ਕਰ ਵਿਖਾਉਣ ਦਾ ਮੌਕਾ ਮੁਹਈਆ ਕਰਦਾ ਹੈ। ਜਿਵੇਂ ਕੋਈ ਯੋਧਾ, ਸਿਰਫ ਯੁੱਧ ਵਿੱਚ ਹੀ ਆਪਣੀ ਬਹਾਦਰੀ ਦਿਖਾਉਂਦਾ ਹੈ। ਸ਼ਾਂਤੀ ਦੇ ਸਮਿਆਂ ਵਿੱਚ ਨਹੀਂ। ਸਾਡੀ ਇਸ ਪਹੁੰਚ ਨੂੰ, ਸਾਡੇ ਕੰਮ ਅਤੇ ਕਿੱਤਾਗਤ ਲੋੜਾਂ ਵੀ ਨਿਰਧਾਰਤ ਕਰਦੀਆਂ ਹਨ। ਇਸ ਵਿੱਚ ਘਰ ਦੇ ਮਾਹੌਲ ਦਾ ਵੀ ਵਾਹਵਾ ਰੋਲ ਹੁੰਦਾ ਹੈ। ਸਕੂਲ ਪੜਦਿਆਂ, ਜਿਹੜੇ ਬੱਚੇ, ਆਵਦਾ ਝੋਲਾ ਵੀ ਮਾਂ-ਪਿਓ ਜਾਂ ਨੌਕਰ ਤੋਂ ਸਾਈਕਲ ਉਪਰ ਟੰਗਾਉਂਦੇ ਹਨ ਉਹ ਵੱਡੇ ਹੋ ਕੇ ਦਲੇਰ ਅਤੇ ਯੋਧੇ ਨਹੀਂ ਬਣ ਸਕਦੇ। ਉਹ ਨਿੱਕੀਆਂ ਨਿੱਕੀਆਂ ਸਮੱਸਿਆਵਾਂ ਤੋਂ ਤ੍ਰਹਿੰਦੇ ਹਨ। ਇਸੇ ਤਰ੍ਹਾਂ ਹੀ ਦਫਤਰੀ ਮਹੌਲ ਦੀ ਗੱਲ ਹੈ। ਜਿਵੇਂ ਸਕੂਲ ਪੜਾਉਂਦਾ ਅਧਿਆਪਕ, ਅਧਿਆਪਕ ਵਜੋਂ ਕਾਮਯਾਬ ਹੈ। ਬੱਚਿਆਂ ਅਤੇ ਸਾਥੀਆਂ ਨੂੰ ਉਸ ਤੋਂ ਕੋਈ ਸ਼ਿਕਾਇਤ ਨਹੀਂ। ਪਰ ਉਹੀ ਅਧਿਆਪਕ ਨੂੰ ਜੇ ਕਦੇ, ਕਾਰਜਕਾਰੀ ਮੁੱਖ-ਅਧਿਆਪਕ ਦੀ ਸੇਵਾ ਨਿਭਾਉਣੀ ਪੈ ਜਾਵੇ ਤਾਂ ਉਹ ਹੱਥਲ ਹੋ ਜਾਂਦਾ ਹੈ। ਉਸ ਤੋਂ ਅਧੀਨ ਕਰਮਚਾਰੀ ਸੂਤ ਨਹੀਂ ਆਉਂਦੇ ।ਉਹ ਸਾਥੀਆਂ ਨਾਲ ਬੇਲੋੜੀਆਂ ਵਿਰੋਧਤਾਈਆਂ ਖੜੀਆਂ ਕਰ ਲੈਂਦਾ ਹੈ ਅਤੇ ਵਿਦਿਆਰਥੀਆਂ ਉਪਰ ਵੀ ਲੋੜੀਂਦਾ ਅਨੁਸ਼ਾਸ਼ਨ ਕਾਇਮ ਨਹੀਂ ਰੱਖ ਸਕਦਾ। ਇਸ ਵਿਚ ਉਮਰ ਅਤੇ ਸਿਹਤ ਦਾ ਵੀ ਰੋਲ ਹੈ। ਬੀਮਾਰੀ ਦੀ ਹਾਲਤ 'ਚ ਬੰਦਾ ਚਿੜਚਿੜਾ ਹੋ ਜਾਂਦਾ ਹੈ। ਉਹ ਥੋੜੇ ਜਿਹੇ ਤਣਾਓ ਨੂੰ ਵੀ ਸਹਿ ਨਹੀਂ ਸਕਦਾ। ਉਮਰ ਵੀ ਤਣਾਓ ਪ੍ਰਤੀ ਨਜ਼ਰੀਏ ਨੂੰ ਪ੍ਰਭਾਵਿਤ ਕਰਦੀ ਹੈ। ਬੁਢਾਪੇ ਵੱਲ ਵਧਦਿਆਂ, ਆਮ ਤੌਰ ਤੇ ਮਨੁੱਖ ਦੀ ਸ਼ਹਿਨਸ਼ੀਲਤਾ ਘਟਦੀ ਜਾਂਦੀ ਹੈ। ਇਸੇ ਲਈ ਅਸੀਂ ਇਹ ਕਹਿੰਦਿਆਂ ਆਮ ਸੁਣਦੇ ਹਾਂ, ਬੁੜਾ-ਬੁੜੀ ਬੱਚਿਆਂ ਵਾਂਗ ਵਰਤਾਓ ਕਰਦੇ ਹਨ। ਤਣਾਓ ਨਾਲ ਸਿੱਝਣ ਦੀ, ਹਰ ਮਨੁੱਖ ਦੀ ਆਪਣੀ ਸੀਮਾ ਅਤੇ ਸਮਰੱਥਾ ਹੈ। ਜਿਸ ਨੂੰ ਬਨਾਉਣ ਵਿੱਚ ਉਪਰਲੇ ਸਾਰੇ ਕਾਰਕ ਆਪੋ-ਆਪਣਾ ਹਿੱਸਾ ਪਾਉਂਦੇ ਹਨ। ਇਸ ਲਈ ਹੱਦੋਂ ਬਾਹਲੇ ਤਣਾਓ ਨੂੰ ਘੱਟ ਕਰਨ ਦੀ ਲੋੜ ਹੈ। ਜੋ ਮਨੁੱਖ ਦੀ ਆਪਣੀ ਸਮਰੱਥਾ ਦੇ ਅਨੁਕੂਲ ਹੋਵੇ। ਆਮ ਬੋਲ-ਚਾਲ 'ਚ ਇਸ ਨੂੰ ਚਾਦਰ ਵੇਖਕੇ ਪੈਰ ਪਸਾਰਨੇ ਜਾਂ ਅੱਡੀਆਂ ਚੁੱਕ ਕੇ ਫਾਹਾ ਨਾ ਲਓ ਆਦਿ ਕਹਿੰਦੇ ਹਨ। ਸਾਡੇ ਲਏ ਗਲਤ ਜਾਂ ਸਹੀ ਫੈਸਲੇ ਤਣਾਓ ਨੂੰ ਵਧਾਉਂਦੇ ਜਾਂ ਘਟਾਉਂਦੇ ਹਨ। ਜਿਵੇਂ ਆਰਥਿਕ ਤੰਗੀ ਦੇ ਹੁੰਦਿਆਂ-ਸੁੰਦਿਆਂ, ਵਿਆਹਾਂ-ਮਰਨਿਆਂ ਤੇ ਹੱਦੋਂ ਬਾਹਰਾ ਖਰਚ ਕਰਨਾ। ਜ਼ਖੀਰੇਬਾਜ਼ਾਂ ਅਤੇ ਵੱਢੀਖੋਰ ਪਰਿਵਾਰਾਂ ਦੀ ਰੀਸ ਕਰਦਿਆਂ ਜਨਮ-ਦਿਨਾਂ ਨੂੰ ਵਿਆਹਾਂ ਵਾਂਗ ਮਨਾਉਣਾ। ਇਸ ਕਾਰਜ ਲਈ ਕਰਜ਼ੇ ਲੈਣੇ ਜਾਂ ਉਧਾਰ ਚੁੱਕਣੇ। ਤੇ ਫਿਰ ਕਰਜ਼ੇ ਦੇ ਤਣਾਓ ਨੂੰ ਭੋਗਣਾ ਤੇ ਕਈ ਵਾਰ ਖੁਦਕੁਸ਼ੀਆਂ ਦੇ ਰਾਹ ਪੈ ਜਾਣਾ। ਤੇ ਕਈ ਵਾਰ ਨੇੜਲੇ ਮਿੱਤਰਾਂ ਜਾਂ ਰਿਸ਼ਤੇਦਾਰਾਂ ਤੋਂ ਲਿਆ ਕਰਜ਼ਾ ਮੋੜ ਨਾ ਸਕਣਾ ਤੇ ਫਿਰ ਉਨ੍ਹਾਂ ਦੇ ਰਿਸ਼ਤੇ ਤੋਂ ਮਹਿਰੂਮ ਹੋ ਜਾਣਾ। ਇਹੀ ਗੱਲ, ਲੋੜ ਜੋਗੇ ਮਕਾਨ ਬਣਾਉਣ ਦੀ ਥਾਂ, ਵੱਡੀਆਂ ਕੋਠੀਆਂ ਉਸਾਰਨ ਦੇ ਰਾਹ ਪੈਣ ਦੀ ਵੀ ਹੈ। ਇਸ ਤਰ੍ਹਾਂ ਅਨੇਕਾਂ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ। ਜੋ ਆਪੇ ਸਹੇੜੇ ਦੁੱਖਾਂ ਦੀਆਂ ਕਹਾਣੀਆਂ ਹਨ। ਜੋ ਸਾਨੂੰ ਫੰਡਰ ਕਿਸਮ ਦੇ ਤਣਾਓ 'ਚ ਧੱਕ ਦਿੰਦੀਆਂ ਹਨ। ਜਿੰਨਾਂ ਦਾ ਸਾਡੀਆਂ ਬੁਨਿਆਦੀ ਅਤੇ ਅਸਲੀ ਲੋੜਾਂ ਨਾਲ ਕੋਈ ਰਿਸ਼ਤਾ ਨਹੀਂ ਹੁੰਦਾ। ਇਸ ਲਈ ਅਜੇਹੇ ਵਿਵੇਕਸ਼ੀਲ ਫੈਸਲੇ ਲੈਣ ਦੀ ਲੋੜ ਹੈ ਜੋ ਸਾਡੇ ਤਣਾਓ ਨੂੰ ਬੇਲੋੜਾ ਵਧਾਉਣ ਨਾ। ਜੋ ਤੁਹਾਡੀ ਸਹਿਣਸ਼ਕਤੀ ਦੇ ਅਨੁਸਾਰੀ ਹੋਣ। ਇਸ ਦਾ ਮਤਲਬ ਇਹ ਨਹੀਂ ਕਿ ਹਮੇਸ਼ਾ ਡਰਦੇ ਰਹਿਣ ਦੀ ਲੋੜ ਹੈ ਜਾਂ ਚੁਣੌਤੀਆਂ ਤੋਂ ਮੂੰਹ-ਭਵਾਉਣ ਦੀ ਗੱਲ ਹੈ। ਉਪਰੋਕਤ ਕਿਸਮ ਦੇ ਸੰਜਮ ਰੱਖਣ ਦੇ ਨਾਲ ਨਾਲ, ਤਣਾਓ ਨਾਲ ਭਿੜਨ ਦੀ, ਆਪਣੀ ਸਮਰੱਥਾ ਅਤੇ ਸੀਮਾ ਨੂੰ ਵੀ ਵਧਾਉਣ ਦੀ ਲੋੜ ਹੈ। ਇਹ ਇਕ ਨਿਰੰਤਰ ਕਾਰਜ ਹੈ। ਜਿਸ ਵੱਲੋਂ ਕਦੇ ਅਵੇਸਲੇ ਨਹੀਂ ਹੋਇਆ ਜਾ ਸਕਦਾ। ਇਹ ਵੀ ਧਿਆਨ ਰੱਖਣ ਵਾਲੀ ਗੱਲ ਹੈ ਕਿ ਜ਼ਰੂਰੀ ਨਹੀਂ ਸਹੀ ਫੈਸਲੇ ਹਮੇਸ਼ਾ ਸਹਿਣਯੋਗ



ਤਣਾਓ ਹੀ ਪੈਦਾ ਕਰਨ। ਬੇਸ਼ੱਕ ਸਹੀ ਹੋਣ ਦਾ ਅਹਿਸਾਸ, ਜਰਨ ਅਤੇ ਭਿੜਨ ਦੀ ਸਮਰੱਥਾ ਨੂੰ ਤੇਜ਼ ਕਰਦਾ ਹੈ। ਸ਼ਹੀਦ ਭਗਤ ਸਿੰਘ ਅਤੇ ਉਸਦੇ ਸਾਥੀਆਂ ਦਾ ਦੇਸ਼ ਲਈ ਅਤੇ ਮਨੁੱਖ ਪੱਖੀ ਸਮਾਜ ਉਸਾਰਨ ਲਈ ਸੰਘਰਸ਼ ਕਰਨ ਦਾ ਫੈਸਲਾ, ਦਰੁਸਤ ਫੈਸਲਾ ਸੀ। ਨਿਰਸੰਦੇਹ, ਇਹ ਮਹਾਨ ਫੈਸਲਾ, ਮਹਾਂ-ਤਣਾਓ ਦਾ ਜਨਮ-ਦਾਤਾ ਸੀ। ਪਰ ਉਨ੍ਹਾਂ ਨੇ, ਇਸ ਨੂੰ ਆਪਣਾ ਸਿਰ ਦੇ ਕੇ, ਹੱਸ ਹੱਸ ਕੇ ਝੱਲਿਆ। ਇਸ ਲਈ ਗਲਤ ਫੈਸਲੇ ਲੈ ਕੇ, ਫੰਡਰ ਤਣਾਓ ਨੂੰ ਵਧਾਉਣ ਦੀ ਥਾਂ ਦਰੁਸਤ ਫੈਸਲੇ ਲੈ ਕੇ, ਵੱਡੇ ਤੋਂ ਵੱਡੇ ਅਤੇ ਜ਼ਰਖੇਜ਼ ਕਿਸਮ ਦੇ ਤਣਾਓ ਝੱਲਣ ਦੀ ਜਾਂਚ ਸਿਖਦੇ ਰਹਿਣਾ ਚਾਹੀਦਾ ਹੈ। ਇਸ ਨਾਲ ਅਣਕਿਆਸੀਆਂ ਵਿਰੋਧਤਾਈਆਂ ਸਾਹਮਣੇ ਆਉਣ ਨਾਲ ਵੀ ਮਨੁੱਖ ਹਥਿਆਰ ਸੁੱਟ ਕੇ ਨਹੀਂ ਬੈਠਦਾ। ਵੱਖੋ-ਵੱਖਰੇ ਤਣਾਵਾਂ ਲਈ, ਵੱਖੋ-ਵੱਖਰੇ ਢੰਗ ਤਰੀਕਿਆਂ ਦੀ ਲੋੜ ਹੈ ਜਿੰਨਾਂ ਦੀ ਮੱਦਦ ਨਾਲ ਤਣਾਓ ਮੁਕਤ ਹੋਇਆ ਜਾ ਸਕਦਾ ਹੈ। ਇੱਥੇ ਆਪਾਂ ਨਾਮ-ਸਿਮਰਣ ਰਾਹੀਂ ਜਾਂ ਸਮਾਧੀ ਲਾਕੇ ਤਣਾਓ ਤੋਂ ਛੁਟਕਾਰੇ ਦੀ ਗੱਲ ਨਹੀਂ ਕਰਾਂਗੇ। ਜਿੰਨਾਂ ਬਾਰੇ ਪਾਸ਼ ਨੇ ਆਪਣੇ ਇਕ ਲੇਖ 'ਧਾਰਮਿਕ ਸਮਾਧੀ' ਵਿੱਚ ਬਾਖੂਬੀ ਬਿਆਨ ਕਰਦਾ ਹੈ, ਇਨ੍ਹਾਂ ਨੂੰ ਹੂਬਹੂ ਦੇਣਾ ਕੁਥਾਂ ਨਹੀਂ ਹੋਵੇਗਾ,'ਉੱਧਲ ਭਰਮ ਮਾਨਸਿਕ ਭੁਲਾਂਦਰਿਆਂ ਦੀ ਸਭ ਤੋਂ ਖਤਰਨਾਕ ਅਤੇ ਵਿਆਪਕ ਸ੍ਰੇਣੀ ਹੈ। ਇਸ ਦੀਆਂ ਜੜ੍ਹਾਂ ਸਾਡੀ ਸਭਿਅਤਾ ਅਤੇ ਸਭਿਆਚਾਰ ਵਿੱਚ ਹਨ। ਪੁਰਾਣੇ ਜਾਂਗਲੀ ਸਮਿਆਂ ਤੋਂ ਪੀੜੀ ਦਰ ਪੀੜੀ ਤੁਰੇ ਆਉਂਦੇ ਝੂਠੇ ਵਿਸ਼ਵਾਸ਼ ਹੀ ਉੱਧਲ ਭਰਮ ਨੂੰ ਜਨਮ ਦਿੰਦੇ ਹਨ। ਭੂਤਾਂ, ਜਿਨਾਂ, ਦੇਵਾਂ, ਜੋਤਿਸ਼, ਹੱਥ ਰੇਖਾ ਸ਼ਾਸ਼ਤਰ, ਬਲੀ ਦੇਣ ਦੀ ਰਸਮ, ਤੀਰਥ ਯਾਤਰਾ, ਜਾਪ, ਮੁਕਤੀ, ਸੁਰਗ-ਨਰਕ, ਪੁਨਰ-ਜਨਮ, ਰੱਬ ਆਦਿ ਸੰਕਲਪ ਘੜੇ ਜਾ ਚੁੱਕੇ ਹਨ। ਅਚੇਤ ਮਨ ਦੀ ਉਪ-ਛਾਪ ਵਿਉਹਾਰ ਅਤੇ ਸੋਚਾਂ ਵਿੱਚ ਡਲਿਊਜ਼ਨ ਵਜੋਂ ਕ੍ਰਿਆਸ਼ੀਲ ਰਹਿੰਦੀ ਹੈ ਜਿਸ ਵਿੱਚ ਰੂਹਾਨੀ ਸ਼ਾਂਤੀ, ਸਹਿਜ ਆਨੰਦ ਅਤੇ ਮੁਕਤ ਅਵਸਥਾ ਆਦਿ ਦਮਾਗੀ ਕੁਢੱਬਾਪਣ ਦਾ ਜਨਮ ਹੁੰਦਾ ਹੈ।" ਸੋ ਇਸ ਰਾਹੀਂ ਪੈਦਾ ਹੋਈ ਤਣਾਓ ਤੋਂ ਰਾਹਤ ਭੁਲਾਂਦਰੇ ਭਰੀ ਹੀ ਹੋਵੇਗੀ।

ਇਸ ਲੇਖ ਵਿਚ ਆਪਾਂ ਕੁਝ ਬੌਧਿਕ ਜਾਂ ਵਿਵੇਕਸ਼ੀਲ ਨੁਕਤਿਆਂ ਦੀ ਚਰਚਾ ਕਰਾਂਗੇ, ਜੋ ਤਣਾਓ ਦਾ ਸਾਹਮਣਾ ਕਰਨ ਲੱਗਿਆਂ, ਧਿਆਨ 'ਚ ਰੱਖਣ ਦੀ ਜ਼ਰੂਰਤ ਹੈ :-

1.ਤਣਾਓ ਦਾ ਸੋਮਾ ਕੀ ਹੈ? ਇਸ ਨੇ ਤੁਹਾਡੀਆਂ ਭਾਵਨਾਵਾਂ ਅਤੇ ਜਿਸਮ ਤੇ ਕੀ ਅਸਰ ਪਾਇਆ ਹੈ। ਇਸ ਬਾਰੇ ਮੰਥਨ ਦੀ ਲੋੜ ਹੈ।

2.ਫਿਰ ਇਹ ਦੇਖੋ ਕਿ ਇਸ ਨਾਲ ਨਜਿੱਠਣਾ ਕਿਵੇਂ ਹੈ? ਇਸ ਨਾਲ ਭਿੜਨਾ ਹੈ ਜਾਂ ਇਸ ਤੋਂ ਕਿਨਾਰਾ ਕਰਨਾ ਹੈ। ਇਮਤਿਹਾਨਾਂ ਨਾਲ ਪੈਦਾ ਹੋਏ ਤਣਾਓ ਤੋਂ ਤੁਸੀਂ ਭੱਜ ਨਹੀਂ ਸਕਦੇ। ਇਸ ਨਾਲ ਭਿੜਨਾ ਪੈਂਦਾ ਹੈ। ਭਾਵ, ਵਿਉਂਤਬੰਦੀ, ਤਿਆਰੀ, ਅਧਿਐਨ ਕਰਨੇ। ਪਰ ਕਿਸੇ ਪਾਰਟੀ ਵਿੱਚ ਖਹਿੜੇ ਪਏ ਸ਼ਰਾਬੀ ਤੋਂ ਛੁਟਕਾਰਾ ਪਾਉਣ ਲਈ ਕਿਨਾਰਾ ਕਰਨਾ ਜਾਂ ਟਲਣਾ ਵਧੀਆ ਤਰੀਕਾ ਹੋ ਸਕਦਾ ਹੈ। ਤਣਾਓ ਦਾ ਆਕਾਰ ਅਤੇ ਗੰਭੀਰਤਾ ਦੇਖਕੇ, ਛੋਟੇ ਅਤੇ ਲੰਮੇ ਦਾਅ ਦੀਆਂ ਯੁੱਧ-ਨੀਤੀਆਂ ਘੜੀਆਂ ਜਾਂਦੀਆਂ ਹਨ। ਜਿਵੇਂ ਸਮਾਜ ਨੂੰ ਬਦਲਣ ਵਿੱਚ ਲੱਗੇ ਲੋਕ, ਇਸ ਨਾਲ ਸਬੰਧਤ ਤਣਾਓ ਨਾਲ ਸਿੱਝਣ ਵੇਲੇ, ਨਿੱਜੀ, ਪਰਿਵਾਰਿਕ ਅਤੇ ਪੇਸ਼ਾਵਰ ਜ਼ਿੰਦਗੀ ਨੂੰ ਲੰਮੇ ਦਾਅ ਤੋਂ ਗੰਭੀਰਤਾ ਨਾਲ ਵਿਉਂਤਦੇ ਹਨ। ਉਨ੍ਹਾਂ ਤਿੰਨਾਂ ਪੱਧਰਾਂ 'ਤੇ ਵਿਚਰਦਿਆਂ, ਬਿਨਾਂ ਵਿਚਰਦਿਆਂ, ਆਪਣੇ ਮਿਥੇ ਨਿਸ਼ਾਨੇ ਵੱਲ, ਨਿਰਵਿਘਨ ਵਧਦੇ ਜਾਂਦੇ ਹਨ। ਉਹ ਆਪਣੀ ਸਮਰਥਾ ਅਤੇ ਸੀਮਾ ਨੂੰ ਵਸੀਹ ਕਰਦੇ ਰਹਿੰਦੇ ਹਨ। ਪਰ ਜਿੰਨਾਂ ਨੇ ਹਰ ਦਸ ਸਾਲ ਬਾਅਦ, ਸ਼ੌਕ ਅਤੇ ਨਿਸ਼ਾਨੇ ਬਦਲਣੇ ਹੋਣ, ਉਹ ਨਿੱਕੇ ਦਾਅ ਦੀ ਕੂਟਨੀਤੀ ਨਾਲ ਕੰਮ ਚਲਾ ਲੈਂਦੇ ਹਨ। ਛੋਟਾ ਮਸਲਾ, ਛੋਟਾ ਤਣਾਓ ਅਤੇ ਛੋਟਾ ਇਲਾਜ। ਛੋਟਾ ਜਿਹਾ ਮਾਅਰਕਾ, ਮਸ਼ਹੂਰੀ ਅਤੇ ਫਿਰ ਤਣਾਓ ਤੋਂ ਮੁਕਤੀ। ਛੋਟੀ ਸ਼ਖਸ਼ੀਅਤ ਦੇ ਤਣਾਓ, ਸਤਹੀ ਅਤੇ ਕਲੇਸ਼ ਭਰੇ ਹੁੰਦੇ ਹਨ ਜਦੋਂ ਕਿ ਵੱਡੀ ਸ਼ਖਸ਼ੀਅਤ ਦੇ ਤਣਾਓ ਵੱਡੇ, ਗੰਭੀਰ ਅਤੇ ਤਸੱਲੀ ਭਰੇ ਹੁੰਦੇ ਹਨ।

3.ਹਰ ਤਣਾਓ ਦਾ ਸਹੀ ਮੁਲੰਕਣ ਕਰਨਾ ਜ਼ਰੂਰੀ ਹੈ। ਰਾਈ ਦਾ ਪਹਾੜ ਬਣਾ ਲੈਣਾ, ਬਹੁਤ ਮਨੁੱਖਾਂ ਦੀ ਆਦਤ ਹੁੰਦੀ ਹੈ। ਆਵਦੀ ਨਿੱਕੀ ਨਿੱਕੀ ਸਮੱਸਿਆ ਨੂੰ ਵਧਾ ਕੇ ਦੇਖਣਾ, ਉਸ ਦਾ ਢੰਡੋਰਾ ਪਿੱਟਦੇ ਫਿਰਨਾ। ਉਂਝ ਤਣਾਓ ਦਾ ਪ੍ਰਸੰਗਿਕ ਮੁੱਲ ਵੀ ਹੁੰਦਾ ਹੈ। ਜਿਵੇਂ ਕਿਸੇ ਇਕ ਲਈ, ਇਕ ਘਟਨਾ ਜਾਨ ਲੇਵਾ ਹੋ ਸਕਦੀ ਹੈ ਪਰ ਦੂਜੇ ਲਈ ਇਹ ਸਿਰਫ ਇਕ ਖਬਰ ਹੋਵੇਗੀ। ਫਿਰ ਭੀ ਅੰਤਰਮੁਖਤਾ ਤੋਂ ਬਚ ਕੇ ਮਸਲੇ ਦਾ ਸਹੀ ਨਿਰਣਾ ਕੀਤਾ ਜਾ ਸਕਦਾ ਹੈ ਤੇ ਇਸ ਨਾਲ ਮਨੋਵਿਗਿਆਨਕ ਵਿਗਾੜ ਤੋਂ ਬਚਿਆ ਜਾ ਸਕਦਾ ਹੈ। ਕਹਿੰਦੇ ਹਨ, ਇਕ ਨੰਗੇ ਪੈਰਾਂ ਵਾਲਾ ਆਦਮੀ ਆਪਣੇ ਨੰਗ-ਪੁਣੇ ਨੂੰ ਕੋਸ ਰਿਹਾ ਸੀ। ਉਦੋਂ ਹੀ ਉਸ ਨੇ ਅਜਿਹੇ ਮਨੁੱਖ ਨੂੰ ਦੇਖਿਆ ਜਿਸਦੇ ਦੋਨੋਂ ਪੈਰ ਹੀ ਨਹੀਂ ਸਨ। ਇਸ ਦਾ ਭਾਵ ਇਹ ਨਹੀਂ ਕਿ ਆਪਦੇ ਨੰਗ-ਪੁਣੇ ਤੇ ਮਾਣ ਕਰਨ ਲੱਗ ਜਾਓ ਬਲਕਿ ਹਾਸਲ ਮੌਕਿਆਂ ਅਤੇ ਸਮਰੱਥਾਵਾਂ, ਜੋ ਕੋਲ ਹਨ, ਦਾ ਲਾਹਾ ਲੈ ਕੇ ਵਿਕਾਸ ਵੱਲ ਵਧਿਆ ਜਾਵੇ।

4.ਦੁਆਈਆਂ ਤੇ ਟੇਕ ਰੱਖਣ ਦੀ ਥਾਂ, ਆਪਣੇ ਆਪ ਨੂੰ ਨਿੱਸਲ ਕਰਨ ਦੀਆਂ ਵਿਧੀਆਂ ਦੀ ਵਰਤੋਂ ਕਰਨੀ ਚਾਹੀਦੀ ਹੈ। ਇਹ ਵੀ ਤਣਾਓ ਤੋਂ ਮੁਕਤ ਕਰਨ 'ਚ ਸਹਾਈ ਹੁੰਦੀਆਂ ਹਨ। ਆਰਾਮ ਕਰਨਾ, ਡੂੰਘੇ ਸਾਹ ਲੈਣੇ, ਸੈਰ, ਘਰ ਦੀ ਫੁੱਲਵਾੜੀ ਜਾਂ ਸਕੂਲ ਦੀ ਫੁੱਲਵਾੜੀ 'ਚ ਕੰਮ ਕਰਨਾ। ਇਹ ਉਨ੍ਹਾਂ ਲਈ ਬਹੁਤ ਜ਼ਰੂਰੀ ਹੈ ਜੋ ਬਹੁਤਾ ਕਾਗਜ਼-ਕਲਮ ਦੀ ਚਲਾਈ ਕਰਦੇ ਹਨ। ਕੁਝ ਸਮੇਂ ਲਈ ਮਨਪਸੰਦ ਸੰਗੀਤ ਵੀ ਸ਼ਕੂਨ ਦਿੰਦਾ ਹੈ। ਜਿਹੜੇ ਬੰਦੇ ਮੁਸ਼ੱਕਤ ਨਹੀਂ ਕਰਦੇ, ਉਨ੍ਹਾਂ ਨੂੰ ਕਸਰਤ ਦੀ ਅਣਸਰਦੀ ਲੋੜ ਹੈ। ਬਿਨ੍ਹਾਂ ਕਸਰਤ ਦੇ, ਅਜਿਹੇ ਲੋਕਾਂ ਦੀ ਦੇਹ ਇਸ ਤਰ੍ਹਾਂ ਹੋ ਜਾਂਦੀ ਹੈ ਜਿਵੇਂ ਢਿੱਲੀ ਦੌਣ ਵਾਲਾ ਮੁੰਜ ਦਾ ਮੰਜਾ।

5.ਨਿੱਜੀ, ਪਰਿਵਾਰਿਕ ਅਤੇ ਪੇਸ਼ਾਵਰ ਰੁਝੇਵਿਆਂ ਦੇ ਤਣਾਓ ਬੰਦੇ ਨੂੰ ਨਿਸੱਤਾ ਅਤੇ ਨਿਹੱਥਾ ਕਰ ਦਿੰਦੇ ਹਨ। ਉਸਨੂੰ ਆਪਣੀਆਂ ਸਮੱਸਿਆਵਾਂ ਵਧਾਕੇ ਦੇਖਣ ਦੀ ਆਦਤ ਪੈ ਜਾਂਦੀ ਹੈ। ਜਿਵੇਂ ਧਾਰਮਿਕ ਬੰਦੇ ਸਤਸੰਗ ਕਰਦੇ ਹਨ, ਨਿੱਤਨੇਮੀ ਨਿੱਤ ਪਾਠ ਕਰਦੇ ਹਨ ਜਾਂ ਗੁਰਦੁਆਰੇ ਜਾਂਦੇ ਹਨ, ਉਸੇ ਤਰ੍ਹਾਂ ਵਿਗਿਆਨਕ ਵਿਚਾਰਧਾਰਾ ਦੇ ਧਾਰਨੀਆਂ ਨੂੰ ਵੀ ਕੁੱਝ ਗੈਰ-ਪਰਿਵਾਰਿਕ ਸੰਗਠਨਾਂ ਦੇ ਸਾਥ ਦੀ ਲੋੜ ਹੈ। ਇਹ ਸਮਾਜਿਕ, ਸਭਿਆਚਾਰਕ ਤੇ ਸਿਆਸੀ ਹੋ ਸਕਦੇ ਹਨ। ਹਰ ਮਨੁੱਖ ਨੂੰ ਆਪਣੇ ਸੁਹਜ-ਸੁਆਦ ਅਤੇ ਸਮਰੱਥਾ ਮੁਤਾਬਿਕ ਇੰਨਾਂ 'ਚੋਂ ਕੋਈ ਇਕ ਜ਼ਰੂਰ ਚੁਣਨਾ ਚਾਹੀਦਾ ਹੈ। ਇਹ ਸੰਗਠਨ ਚਾਲੂ ਕਿਸਮ ਦੇ ਅਤੇ ਸਮਾਂ ਟਪਾਉਣ ਵਾਲੇ ਨਹੀਂ ਹੋਣੇ ਚਾਹੀਦੇ। ਉਨ੍ਹਾਂ ਸੰਗਠਨਾਂ 'ਚ ਭਾਈਵਾਲੀ ਹੀ ਨਿੱਜੀ ਤਣਾਓ ਤੋਂ ਮੁਕਤ ਕਰਦੀ ਹੈ, ਜੋ ਮੋਟੇ ਤੌਰ ਤੇ ਵਿਗਿਆਨਕ, ਮਨੁੱਖ-ਪੱਖੀ ਅਤੇ ਜ਼ਿੰਦਗੀ ਨੂੰ ਸਚਿਆਰਾ ਬਣਾਉਣ 'ਚ ਕਾਰਜਸ਼ੀਲ ਹੋਣ।

# ਕਿਸ਼ੋਰ ਅਵਸਥਾ ਅਤੇ ਅੰਤਰ ਅਵਰੋਧ ਦੀ ਬੁਨਿਆਦ

*....ਡਾ. ਸ਼ਿਆਮ ਸੁੰਦਰ ਦੀਪਤੀ*

ਅੰਤਰ ਅਵਰੋਧ ਜਾਂ ਸਕੀਜ਼ੋਫਰੀਨੀਆ ਦੇ ਕੇਂਦਰ ਬਿੰਦੂ ਬਾਰੇ ਆਪਾਂ ਜਾਣਕਾਰੀ ਹਾਸਲ ਕੀਤੀ ਹੈ ਕਿ ਕਿਵੇਂ ਵਿਅਕਤੀ ਦੇ ਆਲੇ-ਦੁਆਲੇ ਵਿਚ ਫੈਲਿਆ ਦਵੰਦ, ਵਿਚਾਰਾਂ ਅਤੇ ਸੋਚ ਨੂੰ ਗੜਬੜਾ ਦਿੰਦਾ ਹੈ ? ਕਿਵੇਂ ਸਿਖਿਆ ਅਤੇ ਅਮਲ ਦਾ ਅੰਤਰ ਭੰਬਲਭੂਸੇ ਦੀ ਸਥਿਤੀ ਪੈਦਾ ਕਰ ਦਿੰਦਾ ਹੈ, ਜੋ ਮਾਨਸਿਕ ਰੋਗ ਦੀ ਬੁਨਿਆਦ ਬਣਦਾ ਹੈ।

ਮਨੁੱਖੀ ਜੀਵਨ ਵਿਚ ਕਿਸ਼ੋਰ ਅਵਸਥਾ ਅਜਿਹਾ ਪੜਾਅ ਹੈ ਜੋ ਕਿ ਪਹਿਲਾਂ ਹੀ ਮਾਨਸਿਕ ਉਲਝਣ ਦਾ ਸਮਾਂ ਹੁੰਦਾ ਹੈ। ਇਕ ਤਾਂ ਇਸ ਕਰਕੇ ਕਿ ਇਸ ਸਮੇਂ ਬੱਚਾ ਵਧ ਰਿਆ ਹੁੰਦਾ ਹੈ ਤੇ ਉਸਨੂੰ ਸਮਝ ਨਹੀਂ ਆਉਂਦੀ ਕਿ ਉਹ ਬੱਚਿਆਂ ਵਿਚ ਹੈ ਜਾਂ ਵੱਡਿਆਂ ਵਿਚ ਭਾਵ ਉਸਨੂੰ ਆਜ਼ਾਦ ਰਹਿਣਾ ਚਾਹੀਦਾ ਹੈ ਜਾਂ ਮਾਂ-ਪਿਉ ਤੇ ਨਿਰਭਰ। ਇਹ ਇਕ ਆਪਣੀ ਪਛਾਣ ਦਾ ਸੰਕਟ ਹੈ। ਦੂਸਰਾ, ਸਰੀਰਕ ਵਿਕਾਸ ਦੇ ਨਾਲ ਨਾਲ ਬੱਚੇ ਦੀ ਬੁੱਧੀ ਵੀ ਵਿਕਸਤ ਹੋ ਰਹੀ ਹੁੰਦੀ ਹੈ ਤੇ ਉਹ ਤਰਕਸ਼ੀਲ ਹੋ ਰਿਹਾ ਹੁੰਦਾ ਹੈ। ਹੁਣ ਉਹ ਮਾਂ-ਪਿਉ ਅਤੇ ਅਧਿਆਪਕਾਂ ਦੇ ਕਥਨਾਂ ਨੂੰ ਹੂ-ਬ-ਹੂ ਸਵੀਕਾਰ ਨਹੀਂ ਕਰਦਾ, ਸਗੋਂ ਉਨ੍ਹਾਂ ਉਪਰ ਕਿੰਤੂ ਪ੍ਰੰਤੂ ਕਰਨ ਲੱਗ ਜਾਂਦਾ ਹੈ। ਉਹ ਧਾਰਮਿਕ ਅਤੇ ਰਾਜਨੀਤਿਕ ਆਗੂਆਂ ਉਪਰ ਵੀ ਟਿੱਪਣੀਆਂ ਕਰਨ ਦੇ ਯੋਗ ਹੋ ਰਿਹਾ ਹੁੰਦਾ ਹੈ। ਇਨ੍ਹਾਂ ਦੋਹਾਂ ਪਹਿਲੂਆਂ ਦੇ ਨਾਲ ਉਸਦੀ ਉਲਝਣ ਵਧਦੀ ਹੈ। ਜਦੋਂ ਉਹ ਆਪਣੇ ਆਲੇ-ਦੁਆਲੇ ਨੂੰ ਆਪਣੀ ਪੜ੍ਹਾਈ ਅਤੇ ਸਿਖਲਾਈ ਨਾਲ ਮੇਚਦਾ ਹੈ ਤੇ ਉਹ ਮੇਚ ਨਹੀਂ ਖਾਂਦੀ।

ਆਪਾਂ ਇਸ ਸਥਿਤੀ ਇਕ ਉਦਾਹਰਣ ਰਾਹੀਂ (ਕੇਸ ਹਿਸਟਰੀ) ਬੇਹਤਰ ਸਮਝ ਸਕਦੇ ਹਾਂ। ਇਕ ਕੇਸ ਮੇਰੇ ਕੋਲ ਲਿਖਤੀ ਰੂਪ ਵਿਚ ਪਹੁੰਚਿਆ ਜੋ ਕਿ ਇਸ ਤਰ੍ਹਾਂ ਸੀ:

ਰਜਿੰਦਰ 14 ਸਾਲ ਦਾ ਲੜਕਾ ਹੈ ਜੋ ਕਿ ਅਠਵੀਂ ਵਿਚ ਪੜ੍ਹਦਾ ਹੈ। ਇਹ ਦੋ ਭੈਣਾਂ ਦਾ ਇਕੱਲਾ ਭਰਾ ਹੈ। ਪਿਤਾ ਵਿਉਪਾਰੀ ਹੈ ਅਤੇ ਬਹੁਤਾ ਸਮਾਂ ਘਰ ਤੋਂ ਬਾਹਰ ਰਹਿੰਦੇ ਹੈ। ਸੱਤਵੀਂ ਤਕ ਇਹ ਪੜ੍ਹਾਈ ਵਿਚ ਠੀਕ-ਠਾਕ ਚਲ ਰਿਹਾ ਸੀ, ਇੰਝ ਕਹਿ ਲਈਏ ਕਿ ਕਲਾਸ ਦੇ ਮੂਹਰਲੇ ਪੰਜ-ਸੱਤ ਬੱਚਿਆਂ ਵਿਚੋਂ ਇਕ ਸੀ। ਅਠਵੀਂ ਚੜਦਿਆਂ ਪਹਿਲੇ ਕਲਾਸ ਟੈਸਟਾਂ ਵਿਚ ਇਹ ਦੋ ਵਿਸ਼ਿਆਂ ਵਿਚ ਫੇਲ੍ਹ ਹੋ ਗਿਆ ਹੈ। ਇਸ ਨੂੰ ਘੱਟ ਨੰਬਰਾਂ ਦੀ ਕੋਈ ਚਿੰਤਾ ਜਾਂ ਦੁੱਖ ਨਹੀਂ ਹੈ।

ਮੈਂ ਇਕ ਅਧਿਆਪਕ ਦੇ ਤੌਰ ਤੇ ਇਸ ਦੀ ਮਦਦ ਕਰਨਾ ਚਾਹੁੰਦਾ ਹਾਂ। ਇਸ ਲੜਕੇ ਦੀ ਮਾਤਾ ਜੋ ਕਿ ਕਾਫੀ ਪ੍ਰੇਸ਼ਾਨ ਹੈ ਕਿਉਂਕਿ ਮੈਂ ਉਸ ਨੂੰ ਸਕੂਲ ਵਿਚ ਆਮ ਮਾਂ-ਪਿਉ ਨਾਲੋਂ ਵੱਧ ਦਿਲਚਸਪੀ ਲੈਂਦਿਆਂ ਦੇਖਿਆ ਹੈ, ਦਸਦੇ ਹਨ ਕਿ ਹੁਣ ਇਹ ਲੜਕਾ ਰਾਤ ਨੂੰ ਠੀਕ ਤਰ੍ਹਾਂ ਸੌਂਦਾ ਨਹੀਂ ਅਤੇ ਇਸ ਨੂੰ ਭੁੱਖ ਵੀ ਠੀਕ ਤਰ੍ਹਾਂ ਨਹੀਂ ਲਗਦੀ। ਮੇਰੇ ਵਿਚਾਰ ਵਿਚ ਬੱਚਾ ਹੁਸ਼ਿਆਰ ਹੈ ਅਤੇ ਸਮਝਦਾਰ ਵੀ, ਉਸ ਦਾ ਕੀ ਹੱਲ ਹੈ?

ਇਸ ਉਪਰੋਕਤ ਕੇਸ ਹਿਸਟਰੀ ਨੂੰ ਧਿਆਨ ਨਾਲ ਦੇਖੀਏ ਤਾਂ ਇਸ ਵਿਚ ਕੁਝ ਨੁਕਤੇ ਸਪਸ਼ਟ ਰੂਪ ਵਿਚ ਉਭਰ ਕੇ ਆਉਂਦੇ ਹਨ :-

ਲੜਕਾ ਦੋ ਭੈਣਾਂ ਦਾ ਇਕੱਲਾ ਭਰਾ ਹੈ ਅਤੇ ਸਾਡੇ ਸਭਿਆਚਾਰ ਦੇ ਮੁਤਾਬਕ ਲੜਕੇ ਦੀ ਲੋੜ ਨੂੰ ਅਹਿਮ ਸਮਝਦੇ ਹੋਏ, ਜ਼ਰੂਰ ਹੀ ਉਸ ਦਾ ਪਾਲਣ-ਪੋਸਣ ਕੁਝ ਖਾਸ ਮਾਹੌਲ ਵਿਚ ਹੋਇਆ ਹੋਵੇਗਾ। ਜੇਕਰ ਉਹ ਦੋ ਭੈਣਾਂ ਤੋਂ ਬਾਅਦ ਪੈਦਾ ਹੋਇਆ ਹੈ ਤਾਂ ਇਸ ਨਾਲ ਪਰਿਵਾਰ ਦੀ ਮਨੋਸਥਿਤੀ ਦਾ ਇਕ ਹੋਰ ਪਹਿਲੂ ਸਾਹਮਣੇ ਆਉਂਦਾ ਹੈ।

ਦੂਸਰੀ ਗੱਲ ਹੈ ਕਿ ਪਿਤਾ ਵਿਉਪਾਰੀ ਹੈ ਅਤੇ ਜ਼ਿਆਦਾ ਸਮਾਂ ਘਰੋਂ ਬਾਹਰ ਰਹਿੰਦੇ ਹੈ। ਨਿਸ਼ਚਿਤ ਹੀ ਬੱਚੇ ਦਾ ਆਪਣੇ ਪਿਤਾ ਨਾਲ ਸੰਪਰਕ ਘੱਟ ਹੁੰਦਾ ਹੋਵੇਗਾ। ਬੱਚੇ ਦੇ ਸੰਪੂਰਨ ਵਿਅਕਤੀਤਵ ਵਿਕਾਸ ਲਈ ਮਾਂ-ਪਿਉ (ਦੋਹਾਂ) ਦੀ ਹਾਜ਼ਰੀ ਲਾਜ਼ਮੀ ਹੈ। ਇਹ ਠੀਕ ਹੈ ਕਿ ਲੜਕਿਆਂ ਦਾ ਬਹੁਤ ਲਗਾਵ ਮਾਂ ਨਾਲ ਹੁੰਦਾ ਹੈ, ਪਰ ਪਿਤਾ ਦੀ ਮੌਜੂਦਗੀ ਵੀ ਲਾਜ਼ਮੀ ਹੈ ਕਿਉਂਕਿ ਪਿਤਾ ਦੇ ਰੂਪ ਵਿਚ ਲੜਕਾ ਆਪਣਾ ਆਦਰਸ਼ ਸਿਰਜਦਾ ਹੈ।

ਤੀਸਰੀ ਗੱਲ ਇਸ ਕੇਸ ਵਿਚੋਂ ਜੋ ਝਲਕਦੀ ਹੈ ਕਿ ਮਾਂ ਬਾਕੀ ਬੱਚਿਆਂ ਦੇ ਮੁਕਾਬਲੇ ਆਪਣੇ ਬੱਚੇ ਵਿਚ ਵੱਧ ਦਿਲਚਸਪੀ ਲੈਂਦੀ ਹੈ। ਦੋ ਬੇਟੀਆਂ ਤੋਂ ਬੇਟਾ ਹੋਵੇ, ਬੇਟੇ ਦੀ ਸਮਾਜ ਵਿਚ ਮਾਨਤਾ ਹੋਵੇ, ਪਤੀ ਘਰ ਤੋਂ ਦੂਰ ਰਹਿੰਦਾ ਹੋਵੇ ਤਾਂ ਇਸ ਸਥਿਤੀ ਵਿਚ ਉਸ ਔਰਤ ਦੀ ਆਪਣੀ ਮਾਨਸਿਕ ਜ਼ਰੂਰਤ ਵੀ ਇਸ ਤਰ੍ਹਾਂ ਦੀ ਬਣ ਜਾਂਦੀ ਹੈ।

ਇਨ੍ਹਾਂ ਸਥਿਤੀਆਂ ਦੇ ਮੱਦੇਨਜ਼ਰ ਸਮੱਸਿਆ ਨੂੰ ਵਿਚਾਰਿਆ ਜਾ ਸਕਦਾ ਹੈ। ਇਸ ਬੱਚੇ ਦੇ ਕੇਸ ਵਿਚ, ਲੜਕੇ ਦੀ ਸਭਿਆਚਾਰਕ ਲੋੜ ਦੇ ਪਹਿਲੂ ਨੂੰ ਜੇ ਮਾਂ-ਪਿਉ ਅਹਿਮੀਅਤ ਦਿੰਦੇ ਵੀ ਹਨ ਤਾਂ ਇਸ ਤਰ੍ਹਾਂ ਦੇ ਬੱਚੇ ਦਾ ਪਾਲਣ-ਪੋਸਣ ਸਹਿਜ ਹੋਣਾ ਚਾਹੀਦਾ ਹੈ। ਇਸ ਨਾਲ ਲੜਕਾ ਵੀ ਉਲਾਰ ਨਹੀਂ ਹੁੰਦਾ ਅਤੇ ਲੜਕੀਆਂ ਨੂੰ ਵੀ ਵਿਤਕਰੇ ਭਰੇ ਮਾਹੌਲ ਦਾ ਅਹਿਸਾਸ ਨਹੀਂ ਹੁੰਦਾ।

ਇਥੇ ਜੋ ਅਹਿਮ ਗੱਲ ਹੈ ਕਿ ਮਾਂ ਬੱਚੇ ਦੇ ਸਕੂਲ ਜਾ ਕੇ ਵੱਧ ਦਿਲਚਸਪੀ ਲੈਂਦੀ ਹੈ। ਅਧਿਆਪਕਾਂ ਨੂੰ ਵੀ ਹੋ ਸਕਦਾ ਕਿ ਚੰਗਾ ਲਗਦਾ ਹੋਵੇ, ਪਰ ਜਿਸ ਤਰ੍ਹਾਂ ਦੀ ਉਮਰ ਹੈ, ਉਸ ਵਿਚ ਬੱਚਾ ਕੁਝ ਆਜ਼ਾਦੀ ਵੀ ਮਾਨਣਾ ਚਾਹੁੰਦਾ ਹੈ। ਉਹ ਹੁਣ ਹਰ ਵੇਲੇ ਮਾਂ-ਪਿਉ ਦੇ ਪਰਛਾਵੇਂ ਹੇਠ ਰਹਿਣਾ ਪਸੰਦ ਨਹੀਂ ਕਰਦਾ। ਉਸ ਨੂੰ ਬੁਰਾ ਲਗਦਾ ਹੈ, ਖਿਝ ਵੀ ਚੜ੍ਹਦੀ ਹੈ ਤੇ ਉਹ ਚਿੜਚਿੜਾ ਅਤੇ ਜ਼ਿੱਦੀ ਵੀ ਹੋ ਜਾਂਦਾ ਹੈ।

ਇਕ ਗੱਲ ਜੋ ਲਿਖਤੀ ਸਮੱਸਿਆ ਵਿਚ ਸਪਸ਼ਟ ਨਹੀਂ ਹੋਈ ਅਤੇ ਜਿਸ ਦੀ ਸੰਭਾਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ ਕਿ ਪਿਉ ਦੇ ਬਾਹਰ ਰਹਿਣ ਕਾਰਨ ਜਦੋਂ ਉਹ ਕਦੀ ਮਿਲਦੇ ਹੋਣਗੇ ਤੇ ਬੱਚੇ ਦੀ ਪੜ੍ਹਾਈ ਵਿਚ ਘਟ ਰਹੀ ਦਿਲਚਸਪੀ ਬਾਰੇ ਗੱਲ ਕਰਦੇ ਹੋਣਗੇ ਤਾਂ ਇਸ ਪਹਿਲੂ ਨੂੰ ਲੈ ਕੇ ਝਗੜਾ ਹੁੰਦਾ ਹੋਵੇਗਾ। ਇਸ ਸਥਿਤੀ ਵਿਚ ਆਮ ਤੌਰ ਤੇ ਪਤੀ ਦੀ ਇਹ ਦਲੀਲ ਹੁੰਦੀ ਹੈ- ਮੈਂ ਤੁਹਾਡੇ ਲਈ ਕਮਾਈ ਕਰਨ ਲਈ ਭਟਕਦਾ ਫਿਰਦਾ ਹਾਂ, ਤੂੰ ਇਸ ਮੁੰਡੇ ਦਾ ਖਿਆਲ ਨਹੀਂ ਰਖ ਸਕਦੀ । ਪਤਨੀ ਕਹਿੰਦੀ ਹੈ- ਲੜਕੇ ਪਿਉ ਤੋਂ ਡਰਦੇ ਨੇ, ਤੁਸੀਂ ਵੀ ਕੁਝ ਸਮਾਂ ਲਾਇਆ ਕਰੋ। ਇਸ ਤਰ੍ਹਾਂ ਦੀ ਤਕਰਾਰ ਵਿਚ ਬੱਚਾ ਸਗੋਂ ਉਲਝਦਾ ਹੈ। ਖਾਸ ਕਰਕੇ ਮਾਂ-ਪਿਉ ਇੰਨੇ ਸਿਆਣੇ ਨਹੀਂ ਹੁੰਦੇ ਕਿ ਬੱਚਿਆਂ ਦੇ ਸਾਹਮਣੇ ਅਜਿਹੀ ਤਕਰਾਰ ਨਾ ਕਰਨ। ਇਸ ਸਥਿਤੀ ਵਿਚ ਬੱਚੇ ਨੂੰ ਸਮਝ ਨਹੀਂ ਆਉਂਦੀ ਕਿ ਪਿਤਾ ਜ਼ਿਆਦਾ ਸਮਾਂ ਬਾਹਰ ਰਹਿੰਦੇ ਹਨ ਤੇ ਜਦੋਂ ਮਿਲਦੇ ਹਨ, ਉਦੋਂ ਝਗੜਾ ਕਰਦੇ ਰਹਿੰਦੇ ਹਨ।

ਇਥੇ ਇਕ ਗੱਲ ਹੋਰ ਵੀ ਦੇਖਣ ਨੂੰ ਮਿਲਦੀ ਹੈ ਕਿ ਮਾਂ-ਪਿਉ ਆਪਣੇ ਬੱਚੇ ਦੀ ਮਨੋ-ਸਥਿਤੀ ਨੂੰ ਨਾ ਸਮਝਦੇ ਹੋਏ ਆਪਣੀਆਂ ਇਛਾਵਾਂ ਬੱਚੇ ਤੇ ਥੋਪਦੇ ਹਨ, ਜਿਸ ਕਰਕੇ ਵੀ ਬੱਚਾ ਵਿਚਲਿਤ ਹੁੰਦਾ ਹੈ। ਜੇਕਰ ਬੱਚਾ ਹਿਸਾਬ ਵਿਚ ਕਮਜ਼ੋਰ ਹੈ ਤੇ ਡਾਕਟਰ ਬਨਣ ਬਾਰੇ ਸੋਚਦਾ ਹੈ ਤਾਂ ਮਾਂ-ਪਿਉ ਇੰਜਨੀਅਰ, ਐਮ.ਬੀ.ਏ. ਬਾਰੇ ਸੋਚਦੇ ਹਨ। ਇੰਜਨੀਅਰ ਜਾਂ ਹਿਸਾਬ ਦੇ ਵਿਸ਼ਿਆਂ ਵਿਚ ਰੁਚੀ ਲੈਣ ਵਾਲੇ ਬੱਚੇ ਲਈ, ਡਾਕਟਰ ਬਨਣ ਬਾਰੇ ਗੱਲਾਂ ਹੁੰਦੀਆਂ ਹਨ। ਇਕ ਪਾਸੇ ਬੱਚੇ ਨੂੰ ਮਾਂ-ਪਿਉ ਦੇ ਫੈਸਲਿਆਂ ਦੀ ਕਦਰ ਕਰਨ ਦੀ ਸਿਖਿਆ ਮਿਲਦੀ ਹੈ ਤਾਂ ਦੂਸਰੇ ਪਾਸੇ ਉਸ ਨੂੰ ਆਪਣੀਆਂ ਇਛਾਵਾਂ ਜ਼ਾਹਿਰ ਕਰਦਿਆਂ ਔਖ ਮਹਿਸੂਸ ਹੁੰਦੀ ਹੈ। ਖੇਡ ਜਗਤ ਜਾਂ ਸੂਖਮ ਕਲਾਵਾਂ ਵਿਚ ਰੁਚੀ ਲੈਣ ਨੂੰ ਤਾਂ ਕੋਈ ਮਹੱਤਵ ਹੀ ਨਹੀਂ ਦਿੱਤਾ ਜਾਂਦਾ।

ਇਨ੍ਹਾਂ ਤੋਂ ਇਲਾਵਾ, ਜੇਕਰ ਅਜੋਕੇ ਮਾਹੌਲ ਵਿਚ ਮਾਂ-ਪਿਉ ਦਾ ਇਹ ਵਤੀਰਾ ਕਿ ਉਨ੍ਹਾਂ ਦਾ ਬੱਚਾ ਹਰ ਵਿਸ਼ੇ ਅਤੇ ਹਰ ਕਲਾਸ ਵਿਚ ਫਸਟ ਆਵੇ, ਵੀ ਇਕ ਭੂਮਿਕਾ ਅਦਾ ਕਰ ਰਿਹਾ ਹੈ। ਇਹ ਦਬਾਅ ਵੀ ਮਾਨਸਿਕ ਤਣਾਉ ਪੈਦਾ ਕਰਦਾ ਹੈ ਅਤੇ ਮਾਨਸਿਕ ਸੰਤੁਲਨ ਨੂੰ ਵਿਗਾੜਦਾ ਹੈ। ਮਾਂ-ਪਿਉ ਸਥਿਤੀ ਦੀ ਵਾਸਤਵਿਕਤਾ ਤੋਂ ਜਾਣੂ ਹੋਏ ਬਿਨਾਂ ਹੀ, ਇਸ ਤਰ੍ਹਾਂ ਦਾ ਰਵਈਆ ਅਪਣਾਉਂਦੇ ਹਨ, ਜੋ ਬੱਚੇ ਲਈ ਘਾਤਕ ਸਿੱਧ ਹੁੰਦਾ ਹੈ।

ਇਨ੍ਹਾਂ ਸਥਿਤੀਆਂ ਦੇ ਮੱਦੇ-ਨਜ਼ਰ ਹੁਣ ਜੋ ਅਹਿਮ ਪਹਿਲੂ ਹੈ, ਉਹ ਇਹ ਹੈ ਕਿ ਅਜਿਹੇ ਬੱਚਿਆਂ ਦੀਆਂ ਸਮੱਸਿਆਵਾਂ ਨੂੰ ਸਹੀ ਸਮੇਂ ਤੇ ਫੜ੍ਹਣਾ। ਸਿਰਫ ਇਹ ਕਹਿਣਾ ਕਿ ਪੜ੍ਹਾਈ ਵਿਚ ਚੰਗਾ ਭਲਾ ਸੀ, ਪਤਾ ਨੀਂ ਕੀ ਹੋ ਗਿਆ, ਕਿਸੇ ਦੀ ਨਜ਼ਰ ਹੀ ਲਗ ਗਈ,ਢੀਠ ਹੋ ਗਿਆ ਹੈ, ਸਾਡੀ ਸੁਣਦਾ ਹੀ ਨਹੀਂ, ਜਿਨ੍ਹਾਂ ਮਰਜ਼ੀ ਡਾਂਟ ਲਵੋ, ਕੋਈ ਅਸਰ ਨਹੀਂ, ਜਾਂ ਸਾਰਾ ਦਿਨ ਖਿਡਾ ਲਵੋ, ਹੋਰ ਜੋ ਮਰਜ਼ੀ ਕਰਵਾ ਲਵੋ, ਬਸ ਪੜ੍ਹਾਈ ਨੀਂ ਕਰਨੀ ਆਦਿ ਨਾਲ ਕੰਮ ਨਹੀਂ ਸਰਦਾ। ਵਿਵਹਾਰ ਵਿਚ ਤਬਦੀਲੀ ਨੂੰ ਗੌਰ ਨਾਲ ਦੇਖਣਾ-ਸਮਝਣਾ ਚਾਹੀਦਾ ਹੈ।

ਇਸ ਸਥਿਤੀ ਵਿਚ ਅਗਲੀ ਗੱਲ ਹੈ ਕਿ ਇਸ ਹਾਲਤ ਦੇ ਜ਼ਿੰਮੇਵਾਰ ਮਾਂ-ਬਾਪ ਹਨ ਅਤੇ ਇਸ ਲਈ ਉਨ੍ਹਾਂ ਨੂੰ ਆਪਣੇ ਜ਼ਿੰਮੇਵਾਰੀ ਦਾ ਅਹਿਸਾਸ ਹੋਣਾ ਚਾਹੀਦਾ ਹੈ ਅਤੇ ਆਪਣੇ ਵਿਵਹਾਰ ਵਿਚ ਤਬਦੀਲੀ ਲਿਆਉਣੀ ਚਾਹੀਦੀ ਹੈ। ਵਿਵਹਾਰ ਵਿਚ ਸਹਿਜਤਾ ਬਹੁਤ ਜ਼ਰੂਰੀ ਹੈ ਅਤੇ ਇਸ ਹਾਲਤ ਵਿਚ ਤਾਂ ਅਹਿਮ ਪਹਿਲੂ ਇਹ ਹੈ ਕਿ ਬੱਚੇ ਨੂੰ ਡਾਂਟਣ ਅਤੇ ਨੁਕਤਾਚੀਨੀ ਨਾਲ ਕੁਝ ਹਾਸਲ ਨਹੀਂ ਹੋ ਸਕਦਾ। ਇਸ ਨਾਲ ਸਮੱਸਿਆ ਦਾ ਹੱਲ ਨਹੀਂ ਨਿਕਲਦਾ, ਸਗੋਂ ਵਿਗਾੜ ਹੀ ਪੈਦਾ ਹੁੰਦਾ ਹੈ। ਇਸ ਤਰ੍ਹਾਂ ਬੱਚਿਆਂ ਵਿਚ ਮਾਂ-ਪਿਉ ਦੀ ਚਿੰਤਾ ਦਾ ਕੇਂਦਰ-ਬਿੰਦੂ ਪੜ੍ਹਾਈ ਵਿਚ ਪਛੜਣਾ ਹੁੰਦਾ ਹੈ ਤੇ ਮਾਂ-ਪਿਉ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਬੱਚੇ ਨੂੰ ਪੜ੍ਹਾਈ ਲਈ ਨਾ ਆਖਿਆ ਜਾਵੇ। ਇਸ ਨਾਲ ਉਸ ਨੂੰ ਖਿਝ ਚੜ੍ਹਦੀ ਹੈ। ਇਸ ਸਮੇਂ ਤੇ ਬੱਚੇ ਦੀਆਂ ਉਸਾਰੂ ਗੱਲਾਂ ਅਤੇ ਰੁਚੀਆਂ ਦਾ ਧਿਆਨ ਕਰਦੇ ਹੋਏ, ਉਸ ਨੂੰ ਉਸ ਦੇ ਚੰਗੇ ਗੁਣਾਂ ਪ੍ਰਤੀ ਉਤਸ਼ਾਹਿਤ ਕੀਤਾ ਜਾਣਾ ਚਾਹੀਦਾ ਹੈ। ਉਸ ਨੂੰ ਲੱਗੇ ਕਿ ਉਸ ਵਿਚ ਕੁਝ ਕਰਨ ਦੀ ਸਮਰਥਾ ਹੈ ਤੇ ਉਸ ਵਿਚ ਕੁਝ ਸਿਰਜਣਾਤਮਕਤਾ ਹੈ। ਇਸ ਵਿਚ ਅਧਿਆਪਕਾਂ ਦੀ ਭੂਮਿਕਾ ਵੀ ਅਹਿਮ ਹੈ।

ਇਸ ਸਥਿਤੀ ਵਿਚ ਮਾਂ-ਪਿਉ ਨੂੰ ਵੀ ਆਪਣੇ ਤਕਰਾਰਪੂਰਨ ਵਿਵਹਾਰ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ। ਜੇਕਰ ਕੁਝ ਚਰਚਾ ਕਰਨੀ ਵੀ ਹੁੰਦੀ ਹੈ ਤਾਂ ਉਹ ਬੱਚਿਆਂ ਦੇ ਸਾਹਮਣੇ ਨਹੀਂ ਹੋਣੀ ਚਾਹੀਦੀ।

ਮਾਂ-ਪਿਉ ਅਤੇ ਅਧਿਆਪਕਾਂ ਵਿਚ ਵਿਵਹਾਰ ਦਾ ਦੋਗਲਾਪਨ ਇਕ ਹੋਰ ਪਹਿਲੂ ਹੈ ਜੋ ਕਿ ਅੱਜ ਦੇ ਮਾਹੌਲ ਵਿਚ ਹਾਨੀਕਾਰਕ ਸਿੱਧ ਹੋ ਰਿਹਾ ਹੈ ਅਤੇ ਕਿਸ਼ੋਰਾਂ ਦੀ ਤਰਕਬੁੱਧੀ ਨੂੰ ਭੰਬਲਭੂਸੇ ਵਿਚ ਪਾਉਂਦਾ ਹੈ।

ਆਮ ਤੌਰ ਤੇ ਮਾਂ-ਪਿਉ ਵਿਚ ਇਹ ਪ੍ਰਵਿਰਤੀ ਹੁੰਦੀ ਹੈ ਕਿ ਉਹ ਆਪਣੇ ਬੱਚੇ ਦੀ ਤੁਲਨਾ ਹੋਰ ਬੱਚਿਆਂ ਨਾਲ ਕਰਦੇ ਹਨ। ਉਨ੍ਹਾਂ ਦੀ ਇਸ ਭਾਵਨਾ ਪਿੱਛੇ ਬੱਚੇ ਨੂੰ ਉਕਸਾਉਣਾ ਹੁੰਦਾ ਹੈ ਕਿ ਉਹ ਇਸ ਗੱਲ ਤੋਂ ਪ੍ਰੇਰਨਾ ਲਵੇ। ਪਰ ਦੇਖਣ ਵਿਚ ਆਇਆ ਹੈ ਕਿ ਇਸ ਤਰ੍ਹਾਂ ਕਰਨ ਨਾਲ ਫਾਇਦਾ ਘੱਟ ਤੇ ਨੁਕਸਾਨ ਵੱਧ ਹੁੰਦਾ ਹੈ। ਹਰ ਬੱਚਾ ਆਪਣੇ ਆਪ ਵਿਚ ਨਵੇਕਲਾ ਹੁੰਦਾ ਹੈ। ਉਹ ਆਪਣੀਆਂ ਵੱਖਰੀਆਂ ਪ੍ਰਸਥਿਤੀਆਂ ਵਿਚ ਵੱਡਾ ਹੁੰਦਾ ਹੈ ਤੇ ਉਨ੍ਹਾਂ ਵਿਚੋਂ ਲੰਘਦਾ ਹੈ। ਹਰ ਬੱਚੇ ਵਿਚ ਆਪਣੇ ਤੌਰ ਤੇ ਕੁਝ ਚੰਗਾ ਅਤੇ ਵਧੀਆ ਕਰਨ ਦੀ ਸੰਭਾਵਨਾ ਹੁੰਦੀ ਹੈ। ਮਾਂ-ਪਿਉ ਅਤੇ ਅਧਿਆਪਕਾਂ ਨੂੰ ਉਸ ਦਿਸ਼ਾ ਵੱਲ ਧਿਆਨ ਦੇਣਾ ਚਾਹੀਦਾ ਹੈ।

*97-ਗੁਰੂ ਨਾਨਕ ਐਵੀਨਿਊ,*
*ਮਜੀਠਾ ਰੋਡ, ਅੰਮ੍ਰਿਤਸਰ।*

---

*ਇਕਾਈ ਸਹਾਇਤਾ*

ਸ੍ਰੀ ਜਸਵੀਰ ਸਿੰਘ ਪੁੱਤਰ ਸ੍ਰੀ ਅਮਰ ਸਿੰਘ, ਪਿੰਡ ਤੇ ਡਾਕ. ਭੂਰੜੇ ਵਾਇਆ ਚਮਕੌਰ ਸਾਹਿਬ, ਜ਼ਿਲਾ ਰੋਪੜ ਨੇ ਇਕਾਈ ਰੋਪੜ ਨੂੰ 1000 ਰੁਪੈ ਸਹਾਇਤਾ ਪ੍ਰਦਾਨ ਕਰਕੇ ਸੁਸਾਇਟੀ ਨੂੰ ਧੰਨਵਾਦੀ ਬਣਾਇਆ ਹੈ।

*ਸ਼ੋਕ ਸਮਾਚਾਰ*

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਇਕਾਈ ਮੋਗਾ ਦੇ ਸਰਗਰਮ ਮੈਂਬਰ ਸ੍ਰੀ ਅਰਜਨ ਸਿੰਘ ਦੇ ਪਿਆਰੇ ਮਾਤਾ ਸ੍ਰੀਮਤੀ ਰਾਜ ਕੌਰ ਪਤਨੀ ਸ੍ਰੀ ਕੇਸਰ ਸਿੰਘ ਦੇ ਦੇਹਾਂਤ ਤੇ ਅਦਾਰਾ ਉਨ੍ਹਾਂ ਦੇ ਪਰਿਵਾਰ ਦੇ ਦੁੱਖ ਵਿਚ ਸ਼ਰੀਕ ਹੁੰਦਾ ਹੈ।

23 ਮਾਰਚ 'ਤੇ

# ਬਕੌਲ ਸ਼ਹੀਦ ਭਗਤ ਸਿੰਘ

*ਵਿਜੈ ਬੰਬੇਲੀ*

ਸ਼ਹੀਦ ਭਗਤ ਸਿੰਘ ਧਰਮ ਦੇ ਲੋਕ-ਵਿਰੋਧੀ ਖਾਸੇ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਸੰਨ 1928 ਵਿਚ ਅੰਮ੍ਰਿਤਸਰ ਵਿਖੇ ਬੰਗਾਲੀ ਅਜ਼ਾਦੀ ਘੁਲਾਟੀਏ ਧਰਮੀ ਫਨਿੰਦਰ ਨਾਥ ਘੋਸ਼ ਮਜੂਮਦਾਰ ਨਾਲ ਗੱਲਬਾਤ ਕਰਦਿਆਂ ਉਨ੍ਹਾਂ ਆਖਿਆ ਸੀ:-

"ਤੁਹਾਡਾ ਰਸਤਾ ਆਲਸੀਆਂ ਵਾਲਾ ਹੈ, ਸਭ ਕੁਝ ਭਗਵਾਨ-ਰੱਬ ਆਸਰੇ ਛੱਡ ਕੇ ਹੱਥ ਤੇ ਹੱਥ ਧਰ ਕੇ ਬਹਿ ਜਾਣ ਦਾ ਰਾਹ ਹੈ। ਨਿਸ਼ਕਾਮ-ਸੇਵਾ ਦੇ ਨਾਂ ਉਤੇ ਕਿਸਮਤ ਦੀਆਂ ਘੁੱਟਾਂ ਪਿਆ ਕੇ ਦੇਸ਼ ਦੇ ਨੌਜਵਾਨਾਂ ਨੂੰ ਸੁਲਾਉਣ ਦਾ ਰਸਤਾ ਹੈ। ਇਹ ਕਦੇ ਵੀ ਮੇਰਾ ਰਾਹ ਨਹੀਂ ਬਣ ਸਕਦਾ। ਜਿਹੜੇ ਲੋਕ ਇਸ ਜਗਤ ਨੂੰ ਝੂਠ ਆਖਦੇ ਹਨ, ਇਸ ਦੇਸ਼ ਨੂੰ ਅਤੇ ਇਸਦੇ ਵਾਸੀਆਂ ਨੂੰ ਪਰਛਾਵੇਂ ਅਤੇ ਮਾਇਆ -ਜਾਲ 'ਚ ਫਸੇ ਦੱਸਿਆ ਜਾਂਦਾ ਹੈ, ਉਹ ਕਦੀ ਵੀ ਦੁਨੀਆਂ ਦੀ ਚੰਗਿਆਈ ਜਾਂ ਦੇਸ਼ ਦੀ ਆਜ਼ਾਦੀ ਖਾਤਰ ਈਮਾਨਦਾਰੀ ਨਾਲ ਨਹੀਂ ਲੜ ਸਕਦੇ। ਜੋ ਝੂਠ ਹੈ, ਪਰਛਾਵਾਂ ਹੈ, ਫਿਰ ਉਸ ਲਈ ਸੰਘਰਸ਼ ਕਾਹਦਾ? ਮੈਂ ਇਸ ਜਗਤ ਨੂੰ ਝੂਠਾ ਨਹੀਂ ਮੰਨਦਾ। ਨਾ ਮੇਰੇ ਦੇਸ਼ ਵਿਚ ਕੋਈ ਪਰਛਾਵਾਂ ਹੈ, ਨਾ ਮਾਇਆ-ਜਾਲ। ਇਹ ਇਕ ਜਿਉਂਦੀ-ਜਾਗਦੀ ਅਸਲੀਅਤ ਹੈ। ਹਸੀਨ ਹਕੀਕਤ ਹੈ। ਮੈਂ ਤਾਂ ਉਸਨੂੰ ਪਿਆਰ ਕਰਦਾ ਹਾਂ। ਮੇਰੇ ਲਈ ਇਸ ਧਰਤੀ ਨੂੰ ਛੱਡਣ ਤੋਂ ਬਿਨਾਂ ਹੋਰ ਕੋਈ ਦੁਨੀਆਂ ਹੈ ਹੀ ਨਹੀਂ। ਨਾ ਹੀ ਕੋਈ ਸਵਰਗ ਹੈ। ਇਹ ਠੀਕ ਹੈ ਕਿ ਅੱਜ ਥੋੜੇ ਜਿਹੇ ਵਿਅਕਤੀਆਂ ਨੇ ਆਪਣੇ ਸਵਾਰਥਾਂ ਦੀ ਪੂਰਤੀ ਲਈ ਇਸ ਧਰਤੀ ਨੂੰ ਨਰਕ ਬਣਾ ਛੱਡਿਆ ਹੈ ਪਰ ਏਨੇ ਨਾਲ ਹੀ ਇਸਨੂੰ ਝੂਠ ਦਾ ਪੁਲੰਦਾ ਆਖ ਸੁਣਾਉਣ ਨਾਲ ਕੰਮ ਨਹੀਂ ਚੱਲੇਗਾ। ਦੁਖੀਆਂ ਤੇ ਗਰੀਬਾਂ ਨੂੰ ਗੁਲਾਮ ਬਣਾਕੇ ਰੱਖਣ ਵਾਲਿਆਂ ਨੂੰ ਮੁਕਾ ਕੇ ਸਾਨੂੰ ਇਸ ਪਵਿੱਤਰ ਧਰਤੀ ਉਤੇ ਮੁੜ ਤੋਂ ਸਵਰਗ ਲਿਆਉਣਾ ਪਵੇਗਾ।"

ਭਗਤ ਸਿੰਘ ਨੇ ਧਰਮ ਦੇ ਹਿੰਸਕ ਸੁਭਾਅ ਨੂੰ ਸਿਰਫ ਗਰੀਬ ਜਨਤਾ ਦੇ ਸ਼ੋਸ਼ਣ ਦੇ ਰੂਪ ਵਿਚ ਹੀ ਨਹੀਂ ਬਲਕਿ ਲੋਕਾਂ ਨੂੰ ਆਪੋ ਵਿਚ ਲੜਾਉਣ, ਉਨ੍ਹਾਂ ਵਿਚ ਅੰਧ-ਵਿਸ਼ਵਾਸ਼ ਪੈਦਾ ਕਰਕੇ ਉਨ੍ਹਾਂ ਨੂੰ ਹੋਰ ਕਮਜ਼ੋਰ ਕਰਨ ਦੇ ਰੂਪ ਵਿਚ ਬਹੁਤ ਨੇੜਿਓਂ ਪਛਾਣਿਆ ਸੀ। ਇਸ ਬਾਬਤ ਉਨ੍ਹਾਂ ਮਜੂਮਦਾਰ ਨੂੰ ਆਖਿਆ:-

"ਮੈਨੂੰ ਯਕੀਨ ਹੈ ਕਿ ਜਿਨ੍ਹਾਂ ਅਰਥਾਂ ਵਿਚ ਅਜੇ ਤਕ ਇਹ ਸ਼ਬਦ (ਧਰਮ) ਵਰਤਿਆ ਜਾਂਦਾ ਰਿਹਾ ਹੈ, ਉਨ੍ਹਾਂ ਅਰਥਾਂ ਵਿਚ ਹੁਣ ਇਸਦੀ ਵਰਤੋਂ ਨਹੀਂ ਰਹੀ। ਹੁਣ ਦੇ ਸਮੇਂ ਤੱਕ ਤਾਂ ਸਾਰੇ ਧਰਮਾਂ ਨੇ ਲੋਕਾਂ ਨੂੰ ਆਪੋ ਵਿਚ ਲੜਾਇਆ ਹੈ। ਵੱਖ ਵੱਖ ਕੀਤਾ ਹੈ। ਦੁਨੀਆਂ ਵਿਚ ਹੁਣ ਤੱਕ ਜਿੰਨਾ ਖੂਨ ਧਰਮ ਦੇ ਨਾਂ ਉਤੇ ਧਰਮ ਦੇ ਠੇਕੇਦਾਰਾਂ ਨੇ ਡੋਲ੍ਹਿਆ ਹੈ, ਉਨਾ ਸ਼ਾਇਦ ਕਿਸੇ ਹੋਰ ਨੇ ਨਾ ਡੋਲ੍ਹਿਆ ਹੋਵੇ। ਸੱਚੀ ਗੱਲ ਤਾਂ ਇਹ ਹੈ ਕਿ ਇਸ ਧਰਤੀ ਦੀ ਸਵਰਗ ਧਰਮ ਦੀ ਆੜ ਹੇਠ ਉਜਾੜਿਆ ਹੈ। ਜਿਹੜਾ ਧਰਮ ਇਨਸਾਨ ਨੂੰ ਇਨਸਾਨ ਤੋਂ ਵਿਛੋੜਦਾ ਹੈ ਤੇ ਪਿਆਰ-ਮਿਲਵਰਤਨ ਦੀ ਥਾਂ ਇਕ ਦੂਜੇ ਨਾਲ ਈਰਖਾ ਕਰਨੀ ਸਿਖਾਉਂਦਾ ਹੈ, ਅੰਧ-ਵਿਸ਼ਵਾਸ਼ ਨੂੰ ਉਤਸ਼ਾਹਿਤ ਕਰਕੇ ਲੋਕਾਂ ਦੇ ਬੌਧਿਕ ਵਿਕਾਸ ਦੇ ਰਾਹ ਵਿਚ ਰੋੜਾ ਬਣਦਾ ਹੈ, ਲੋਕਾਂ ਦੇ ਦਿਮਾਗ ਖਰਾਬ ਕਰਨ ਵਾਲਾ ਧਰਮ ਕਦੇ ਵੀ ਮੇਰਾ ਧਰਮ ਨਹੀਂ ਬਣ ਸਕਦਾ। ਮੈਂ ਉਸੇ ਨੂੰ ਆਪਣਾ ਧਰਮ ਮੰਨਦਾ ਹਾਂ ਜੋ ਹਰ ਇਨਸਾਨ ਨੂੰ ਸੁਖੀ ਬਣਾਵੇ, ਇਕ-ਦੂਜੇ ਦੇ ਨੇੜੇ ਲਿਜਾਵੇ। ਇਹੀ ਮੇਰਾ ਧਰਮ ਹੈ, ਜੋ ਆਪਸੀ ਭਾਈਚਾਰੇ ਨੂੰ ਮਜ਼ਬੂਤ ਕਰੇ। ਇਸ ਧਰਮ ਦਾ ਹਰ ਵਿਅਕਤੀ, ਹਰ ਇਨਸਾਨ ਮੇਰੇ ਲਈ ਦੇਵਤਾ ਹੈ, ਭਗਵਾਨ ਹੈ। ਭਗਵਾਨ ਨੂੰ ਭਗਵਾਨ ਨਾਲ ਲੜਾਕੇ ਮੇਰੇ ਸਵਰਗ ਨੂੰ ਨਰਕ ਬਣਾਉਣ ਵਾਲੀਆਂ ਸ਼ਕਤੀਆਂ ਨੂੰ ਮੁਕਾ ਕੇ, ਇਨਸਾਨ ਨੂੰ ਇਕੋ-ਜਿਹੇ ਸਮਾਜ ਵੱਲ ਵਧਾਉਣ ਵਾਲੇ ਸਾਰੇ ਯਤਨ, ਇਹ ਹੀ ਮੇਰਾ ਧਰਮ ਹੈ।"

ਜਦੋਂ ਵਿਅੰਗ ਕਰਦਿਆਂ ਫੰਨੀਦਾਰ ਨੇ ਇਹ ਆਖਿਆ ਕਿ-"ਇਸ ਧਰਤੀ ਨੂੰ ਸਵਰਗ ਬਣਾਉਣ ਲਈ ਪਤਾ ਨਹੀਂ ਕਿੰਨੇ ਮਸੀਹੇ ਆਏ ਤੇ ਮੂੰਹ ਦੀ ਖਾ ਕੇ ਤੁਰਦੇ ਬਣੇ। ਹੁਣ ਤੁਸੀਂ ਆਏ ਹੋ, ਦੋ-ਚਾਰ ਦਿਨਾਂ ਵਿਚ ਤੁਹਾਡੇ ਹੌਂਸਲੇ ਦਾ ਪਤਾ ਲੱਗ ਜਾਵੇਗਾ। ਅੰਤ ਉਹੀ ਰਹੇਗਾ, ਜਿਸਨੂੰ ਰਾਮ ਰੱਖੇਗਾ।" ਇਹ ਸੁਣਦਿਆਂ ਭਗਤ ਸਿੰਘ ਉਚੀ ਸੁਰ ਵਿਚ ਬੋਲਿਆ-"ਫਨੀਦਾ, ਹੋ ਸਕਦੈ ਕਿ ਮੇਰੀ ਜ਼ਿੰਦਗੀ ਚਹੁੰ ਕੁ ਦਿਨਾਂ ਦੀ ਹੀ ਹੋਵੇਗੀ। ਪਰ ਮੇਰੇ ਹੌਂਸਲੇ ਅੰਤਲੇ ਸਮੇਂ ਤੱਕ ਮੇਰਾ ਸਾਥ ਦੇਣਗੇ। ਇਸ ਗੱਲ ਦਾ ਮੈਨੂੰ ਵਿਸ਼ਵਾਸ਼ ਐ। ਕੱਲ੍ਹ ਨੂੰ ਜਦੋਂ ਮੈਂ ਨਾ ਰਿਹਾ ਤਾਂ ਵੀ ਮੇਰੇ ਸਭ ਹੌਂਸਲੇ ਦੇਸ਼ ਦੇ ਹੌਂਸਲੇ ਬਣਕੇ ਸਾਮਰਾਜਵਾਦੀ ਹਾਕਮਾਂ ਦਾ ਅਖੀਰ ਤੱਕ ਪਿੱਛਾ ਕਰਦੇ ਰਹਿਣਗੇ। ਮੈਨੂੰ ਆਪਣੇ ਦੇਸ਼ ਦੇ ਭਵਿੱਖ ਉਤੇ ਯਕੀਨ ਹੈ। ਮੈਂ ਵਿਸ਼ਵ-ਪੱਧਰ ਉਤੇ ਹੋ ਰਹੀ ਤਬਦੀਲੀ ਨੂੰ ਦੇਖ ਰਿਹਾ ਹਾਂ। ਤੁਸੀਂ ਨਹੀਂ ਦੇਖ ਸਕਦੇ, ਇਸ ਲਈ ਤੁਸੀਂ ਕਿਸਮਤ ਨੂੰ ਮੰਨਣ ਵਾਲੇ ਨਿਰਾਸ਼ਾਵਾਦੀ ਹੋ। ਕਿਸਮਤ ਦਾ ਅਰਥ ਹੈ ਕੰਮ ਤੋਂ ਭੱਜਣਾ। ਬਲਹੀਣ, ਕਾਇਰ ਤੇ ਘਟੀਆ ਸਕੀਮਾਂ ਘੜਨ ਵਾਲੇ ਵਿਅਕਤੀਆਂ ਦੀ ਆਖਰੀ ਪਨਾਹ ਹੈ-ਕਿਸਮਤ। ਰਹੀ ਗੱਲ ਜਿਹੜੇ ਮਸੀਹੇ ਸਵਰਗ ਬਣਾਉਣ ਆਏ ਉਨ੍ਹਾਂ ਦੀ, ਉਨ੍ਹਾਂ ਜੇਕਰ ਧਰਤੀ ਨੂੰ ਸਵਰਗ ਬਣਾਉਣ ਦੀ ਕੋਸ਼ਿਸ਼ ਕੀਤੀ ਹੁੰਦੀ ਤਾਂ ਸ਼ਾਇਦ ਦੁਨੀਆਂ ਦੀ ਇਹ ਤਸਵੀਰ ਨਾ ਹੁੰਦੀ ਜੋ ਅਸੀਂ ਹੁਣ ਦੇਖ ਰਹੇ ਹਾਂ। ਮਸੀਹਿਆਂ ਨੇ ਧਰਤ ਦੀ ਬਜਾਏ ਆਕਾਸ਼ ਵਿਚ ਸਵਰਗ ਬਣਾ ਛੱਡਿਆ, ਇਸ ਲਈ ਉਹ ਕਾਰਗਰ ਸਾਬਤ ਨਹੀਂ ਹੋ ਸਕੇ। ਅੱਜ ਦਾ ਨਵਾਂ ਮਨੁੱਖ ਹਵਾ ਵਿਚ ਮਹੱਲ ਨਹੀਂ ਉਸਾਰਨੇ ਚਾਹੁੰਦਾ। ਉਸਨੇ ਆਪਣੇ ਸਵਰਗ ਦੀ ਬੁਨਿਆਦ ਇਸੇ ਧਰਤੀ ਦੀ ਠੋਸ ਜ਼ਮੀਨ ਉਤੇ ਲੱਭਣੀ ਸ਼ੁਰੂ ਕੀਤੀ ਹੋਈ ਹੈ। ਅੱਜ ਦਾ ਹਰੇਕ ਇਨਸਾਨ ਮਸੀਹਾ ਹੈ ਅਤੇ ਇਸ ਲਈ ਮੈਨੂੰ ਉਸ 'ਤੇ ਵਿਸ਼ਵਾਸ਼ ਹੈ।"

ਸਮਾਜ ਵਿਚ ਚਾਰੇ ਪਾਸੇ ਫੈਲੇ ਦੁੱਖਾਂ-ਦਲਿੱਦਰਾਂ ਤੇ ਅਫਰਾ-ਤਫਰੀ ਨੇ ਭਗਤ ਸਿੰਘ ਦਾ ਵਿਸ਼ਵਾਸ਼ ਧਰਮ ਅਤੇ ਈਸ਼ਵਰ ਤੋਂ ਪੂਰੀ ਤਰ੍ਹਾਂ ਪਰ੍ਹੇ ਕਰ ਦਿਤਾ ਤੇ ਉਹ ਨਾਸਤਕ ਬਣ ਗਏ। ਉਨ੍ਹਾਂ ਨੇ ਧਰਮ ਦੇ ਨਾਂ ਉਤੇ ਸ਼ੋਸ਼ਣ ਅਤੇ ਧਾਰਮਿਕ ਸਥਾਨਾਂ ਵਿਚ ਅੰਤਾਂ ਦਾ ਪਾਖੰਡ ਹੁੰਦਾ ਦੇਖਿਆ ਸੀ। ਧਰਮ ਦਾ ਸੱਚੋ-ਸੱਚ ਖੁੱਲਕੇ ਉਹਦੇ ਸਾਹਮਣੇ ਆ ਗਿਆ ਸੀ। ਭਗਤ ਸਿੰਘ ਨੇ ਰੱਬ ਦੀ ਹੋਂਦ ਨੂੰ ਨਕਾਰਦਿਆਂ ਹੋਇਆਂ ਫੰਨੀਦਾ ਨੂੰ ਆਖਿਆ-"ਤੁਸੀਂ ਸਰਵ-ਸ਼ਕਤੀਮਾਨ ਰੱਬ ਦੀ ਗੱਲ ਕਰਦੇ ਹੋ। ਮੈਂ ਪੁੱਛਦਾ ਹਾਂ, ਸਰਵ-ਸ਼ਕਤੀਮਾਨ ਹੋ ਕੇ ਵੀ ਤੁਹਾਡਾ ਰੱਬ ਅਨਿਆਂ, ਅਤਿਆਚਾਰ, ਭੁੱਖ, ਗਰੀਬੀ, ਸ਼ੋਸ਼ਣ, ਨਾ-ਬਰਾਬਰੀ, ਦਲਿੱਦਰੀ, ਮਹਾਂਮਾਰੀ, ਹਿੰਸਾ ਅਤੇ ਯੁੱਧ ਆਦਿ ਦਾ ਅੰਤ ਕਿਉਂ ਨਹੀਂ ਕਰਦਾ? ਇਸ ਸਭ ਕਾਸੇ ਨੂੰ ਮੁਕਾ ਦੇਣ ਦੀ 'ਸ਼ਕਤੀ' ਹੁੰਦਿਆਂ ਵੀ ਜੇਕਰ ਉਹ ਮਾਨਵਤਾ ਨੂੰ ਇਹਨਾਂ ਅਲਾਮਤਾਂ ਤੋਂ ਮੁਕਤ ਨਹੀਂ ਕਰਵਾ ਸਕਦਾ ਤਾਂ ਫਿਰ ਉਸਨੂੰ ਵਧੀਆ ਰੱਬ ਨਹੀਂ ਆਖਿਆ ਜਾ ਸਕਦਾ। ਉਸ ਕੋਲ ਇਨ੍ਹਾਂ ਸਭ ਬੁਰੀਆਂ ਅਲਾਮਤਾਂ ਨੂੰ ਖਤਮ ਕਰਨ ਦੀ ਸ਼ਕਤੀ ਹੀ ਨਹੀਂ ਤਾਂ ਫਿਰ ਉਹ ਸਰਵ-ਸ਼ਕਤੀਮਾਨ ਕਾਹੇ ਕਾ। ਜੇ ਉਹ ਉਂਝ ਹੀ ਆਪਣੀ ਲੀਲਾ ਦਿਖਾ-ਦਿਖਾ ਕੇ ਖੇਡਦਾ ਹੈ ਤਾਂ ਇਹ ਕਹਿਣਾ ਪਵੇਗਾ ਕਿ ਉਹ ਦੁਖੀ ਲੋਕਾਂ ਨੂੰ ਤੜਫਾ-ਤੜਫਾ ਕੇ ਮੀਸਣਾ-ਸਵਾਦ ਲੈ ਰਿਹਾ ਹੈ। ਉਹ ਨਿਰਦਈ ਹੈ। ਉਸਦੀ ਹੋਂਦ ਕੂੜ ਸਮਾਨ ਹੈ। ਉਸਦਾ ਛੇਤੀ ਤੋਂ ਛੇਤੀ ਮਰ-ਮੁੱਕ ਜਾਣਾ ਹੀ ਲੋਕ-ਹਿਤ ਵਿਚ ਹੈ। ਮੈਂ ਮਾਇਆਵਾਦ, ਕਿਸਮਤਵਾਦ, ਈਸ਼ਵਰਵਾਦ ਨੂੰ ਆਮ ਲੋਕਾਂ ਨੂੰ ਭੁਲੇਖਿਆਂ ਤੇ ਭਰਮਾਂ ਵਿਚ ਪਾਉਣ ਵਾਲੀ ਬਣਾਈ ਗਈ ਜ਼ਹਿਰੀਲੀ ਘੁੱਟੀ ਤੋਂ ਵੱਧ ਹੋਰ ਕੁੱਝ ਨਹੀਂ ਮੰਨਦਾ।"

ਉਕਤ ਫਲਸਫਿਆਨਾ ਬਹਿਸ ਸੁਖਦੇਵ (ਸ਼ਹੀਦ) ਦੀ ਹਾਸੇ-ਠੱਠੇ ਵਾਲੀ ਦਖਲਅੰਦਾਜ਼ੀ ਨਾਲ ਉਸ ਵਕਤ ਬੇਸ਼ੱਕ ਟਲ ਗਈ ਸੀ ਪਰ ਸਪਸ਼ਟ ਹੋ ਗਿਆ ਕਿ ਕਿਹੋ-ਜਿਹੀ ਕਮਾਲ ਦੀ ਪ੍ਰਤਿਭਾ ਦੇ ਮਾਲਕ ਸਨ ਭਗਤ ਸਿੰਘ, ਜੋ ਧਰਮ ਅਤੇ ਰੱਬ ਵਿਚ ਵਿਸ਼ਵਾਸ਼ ਨਾ ਰਖਦੇ ਹੋਏ ਆਪਣੇ ਵਿਸ਼ਵਾਸ਼ ਅਤੇ ਬੁੱਧੀ ਦੇ ਜ਼ੋਰ ਉਤੇ ਜੀਵਨ ਦੇ ਆਖਰੀ ਪਲਾਂ ਤੱਕ ਬਹਾਦਰੀ ਨਾਲ ਕ੍ਰਾਂਤੀ ਦੇ ਮੈਦਾਨ ਵਿਚ ਡਟੇ ਰਹੇ। ਭਾਈ ਰਣਧੀਰ ਸਿੰਘ ਨਾਲ ਫਾਂਸੀ ਕੋਠੀ ਵਿਚ ਹੋਈ ਮੁਲਾਕਾਤ ਉਪਰੰਤ ਭਗਤ ਸਿੰਘ ਨੇ ਸਪਸ਼ਟ ਕਰ ਦਿੱਤਾ ਸੀ ਕਿ-"ਮੈਨੂੰ ਆਪਣੀ ਮੌਤ ਨਾਲ ਮਿਲਣ ਲਈ ਕਿਸੇ ਨਸ਼ੇ ਦੀ ਜ਼ਰੂਰਤ ਨਹੀਂ। ਮੈਂ ਤਰਕ ਦੀ ਸਹਾਇਤਾ ਨਾਲ ਹੀ ਆਪਣੇ ਅੰਦਰ ਦੀਆਂ ਮੂਲ-ਪ੍ਰਵਿਰਤੀਆਂ ਨੂੰ ਆਪਣੇ ਕੰਟਰੋਲ ਵਿਚ ਰੱਖਣ ਦੀ ਕੋਸ਼ਿਸ਼ ਕਰਦਾ ਰਿਹਾ ਹਾਂ।"

ਅੱਜ ਜਦੋਂ ਕਿ ਧਰਮ, ਜਾਤ ਦੇ ਨਾਂ ਉਤੇ ਮਨੁੱਖਤਾ ਹੋਰ ਲੀਰੋ-ਲੀਰ ਕੀਤੀ ਜਾ ਰਹੀ ਹੈ ਤਾਂ ਉਸ ਵੱਲੋਂ ਸਮੇਂ ਸਮੇਂ ਉਚਾਰੇ ਗਏ ਭਗਤ ਸਿੰਘ ਦੇ ਇੱਕ-ਇੱਕ ਸ਼ਬਦ ਨੂੰ ਯਾਦ ਕੀਤਿਆਂ ਬਿਨਾਂ ਅਸੀਂ ਨਹੀਂ ਰਹਿ ਸਕਦੇ। ਉਹ ਕਹਿੰਦੇ ਸਨ:-

"ਸਾਡੇ ਪੁਰਾਣੇ ਵਿਰਸੇ ਦੇ ਦੋ ਪੱਖ ਹੁੰਦੇ ਹਨ, ਇਕ ਸਭਿਆਚਾਰਕ ਅਤੇ ਦੂਸਰਾ ਮਿਥਿਹਾਸਕ। ਮੈਂ ਸਭਿਆਚਾਰਕ ਗੁਣਾਂ ਨੂੰ ਜਿਵੇਂ ਕਿ ਨਿਸ਼ਕਾਮ ਦੇਸ਼ ਸੇਵਾ, ਕੁਰਬਾਨੀ, ਅਕੀਦੇ ਤੇ ਅਟੱਲ ਰਹਿਣ ਨੂੰ ਪੂਰੀ ਸਚਾਈ ਨਾਲ ਅਪਣਾ ਕੇ ਅੱਗੇ ਵਧਾਉਣ ਦੀ ਕੋਸ਼ਿਸ਼ ਵਿਚ ਹਾਂ ਪਰ ਮਿਥਿਹਾਸਕ ਵਿਚਾਰ, ਜੋ ਪੁਰਾਣੇ ਸਮੇਂ ਦੀ ਸਮਝ ਮੁਤਾਬਿਕ ਹਨ, ਨੂੰ ਉਵੇਂ ਮੰਨਣ ਲਈ ਬਿਲਕੁਲ ਤਿਆਰ ਨਹੀਂ ਹਾਂ ਕਿਉਂਕਿ ਵਿਗਿਆਨ ਨੇ ਗਿਆਨ ਵਿਚ ਬਹੁਤ ਵਾਧਾ ਕੀਤਾ ਹੈ। ਵਿਗਿਆਨਕ ਵਿਚਾਰ ਅਪਣਾਇਆਂ ਹੀ ਭਵਿੱਖ ਦੇ ਮਸਲੇ ਹੱਲ ਕਰ ਸਕਦੇ ਹਾਂ...ਜਿਹੜਾ ਵੀ ਮਨੁੱਖ ਪ੍ਰਗਤੀ ਦਾ ਹਾਮੀ ਹੈ, ਉਸਨੂੰ ਲਾਜ਼ਮੀ ਤੌਰ ਉਤੇ ਪੁਰਾਣੇ ਵਿਸ਼ਵਾਸ਼ ਦੀ ਹਰ ਗੱਲ ਦੀ ਬਾਦਲੀਲ ਪੁਣਛਾਣ ਕਰਨੀ ਹੋਵੇਗੀ।"

## ਜੋ ਦਿਸਦੈ ਉਹ ਝੂਠਾ ਹੈ...

*ਅਮਰਜੀਤ ਢਿੱਲੋਂ ਦਬੜ੍ਹੀਖਾਨਾ*

ਦੇਖੋ ਇੱਥੇ ਬਾਬਿਆਂ ਦਾ ਪ੍ਰਚਾਰ ਅਨੂਠਾ ਹੈ।
ਜੋ ਨਹੀਂ ਦਿਸਦਾ ਉਹ ਸੱਚਾ, ਜੋ ਦਿਸਦੈ ਉਹ ਝੂਠਾ ਹੈ।
ਸਾਹਮਣੇ ਦਿਸਦੇ ਜੱਗ ਨੂੰ ਬਾਬੇ ਕਹਿੰਦੇ ਮਿਥਿਆ ਜੀ।
ਪਰ ਕਲਪਿਤ ਪ੍ਰਲੋਕ ਦੀ ਰਹਿਣ ਸੁਣਾਉਂਦੇ ਵਿਥਿਆ ਜੀ।
ਲੱਖ ਚੁਰਾਸੀ ਜੂਨਾਂ ਦੇ ਕਰਦੇ ਪ੍ਰਚਾਰ ਬੜੇ।
ਸਾਥੋਂ ਮੰਗਦੇ ਨਗਦ ਤੇ ਲਾਰੇ ਦੇਣ ਉਧਾਰ ਬੜੇ।
ਸੁੱਚਾ ਖਾਂਦੇ ਆਪ ਤੇ ਸਾਨੂੰ ਦਿੰਦੇ ਜੂਠਾ ਹੈ।
ਜੋ ਨਹੀਂ ਦਿਸਦਾ....

ਇਸ ਜੀਵਨ ਨੂੰ ਝੂਠ ਕਹਿਣ ਦੀ ਹਾਮੀ ਭਰਦੇ ਨੇ।
ਮੌਤ ਨੂੰ ਯਾਦ ਰੱਖਣ ਦੀ ਸਦਾ ਨਸੀਹਤ ਕਰਦੇ ਨੇ।
ਮਾਇਆ ਤਾਈਂ ਨਾਗਣੀ ਕਹਿਕੇ ਬੜਾ ਡਰਾਉਂਦੇ ਨੇ।
ਖੁਦ ਸੰਗਮਰਮਰ ਦੇ ਡੇਰੇ ਮਹਿਲ ਕੋਠੀਆਂ ਪਾਉਂਦੇ ਨੇ।
ਸਾਥੋਂ ਖੋਹਕੇ, ਸਾਡੇ ਹੱਥ ਫੜਾਉਂਦੇ ਠੂਠਾ ਹੈ।
ਜੋ ਨਹੀਂ ਦਿਸਦਾ...

ਕਾਮ ਤੇ ਮੋਹ ਨੂੰ ਤਿਆਗ ਦੇਣ ਦੀ ਦਿੰਦੇ ਸਿੱਖਿਆ ਹੈ।
ਬੜੇ ਇਹ ਪੰਜੇ ਜਜ਼ਬੇ ਮਾੜੇ ਥਾਂ ਥਾਂ ਲਿਖਿਆ ਹੈ।
ਜੇ ਇਹ ਹੋਣ ਨਾ ਫੇਰ ਕੀ ਜੀਵਨ ਦੇ ਵਿੱਚ ਰਹਿ ਜਾਊ।
ਢੇਰੀ ਢਾਹ ਕੇ ਬੰਦਾ ਹੋ ਨਿਹੱਥਾ ਬਹਿ ਜਾਊ।
ਬੰਦੇ ਨੂੰ ਜ਼ਿੰਦਗੀ ਦਿਖਾ ਜਾਊ ਅੰਗੂਠਾ ਹੈ।
ਜੋ ਨਹੀਂ ਦਿਸਦਾ...

ਕਿਰਤ ਕਰਨ ਦੀ ਸਿੱਖਿਆ ਦਿੰਦੇ ਨੇ ਬੇਈਮਾਨ ਸਦਾ।
ਦਸਵਾਂ ਹਿੱਸਾ ਮੰਗਦੇ ਨੇ ਵਿਹਲੜ ਸ਼ੈਤਾਨ ਸਦਾ।
ਕਿਰਤ ਕਰਨ ਤੋਂ ਆਪ ਸਦਾ ਕੰਨੀ ਕਤਰਾਉਂਦੇ ਨੇ।
ਮਹਿੰਗੀਆਂ ਕਾਰ ਕੋਠੀਆਂ ਦੇ ਵਿੱਚ ਐਸ਼ ਉਡਾਉਂਦੇ ਨੇ।
ਸਾਨੂੰ ਕਹਿੰਦੇ ਆਪ ਸੇ ਊਪਰ ਵਾਲਾ ਰੂਠਾ ਹੈ।
ਜੋ ਨਹੀਂ ਦਿਸਦਾ ਉਹ ਸੱਚਾ, ਜੋ ਦਿਸਦੈ ਉਹ ਝੂਠਾ ਹੈ।

---

## ਕਵਿਤਾ

*ਰਵਿੰਦਰ ਨਾਥ ਟੈਗੋਰ*

ਜਿੱਥੇ ਮਨ ਨਿਡਰ ਹੋਵੇ, ਸਿਰ ਉਚਾ ਹੋਵੇ;
ਜਿੱਥੇ ਗਿਆਨ ਸੁਤੰਤਰ ਹੋਵੇ;
ਜਿੱਥੇ ਘਰਾਂ ਦੀਆਂ ਦੀਵਾਰਾਂ ਨਾ ਕਰਨ ਦੁਨੀਆਂ ਨੂੰ ਟੋਟੇ-ਟੋਟੇ;
ਜਿੱਥੇ ਸੱਚ ਦੀ ਡੂੰਘਿਆਈ ਤੋਂ ਨਿਕਲੇ ਹਰ ਸ਼ਬਦ;
ਜਿੱਥੇ ਅਣਥਕ ਕਿਰਤੀ ਛੋਹੇ ਪੂਰਣਤਾ ਨੂੰ ਹੱਥ ਵਧਾ ਕੇ;
ਜਿੱਥੇ ਤਰਕ ਦੀ ਨਿਰਮਲ ਧਾਰਾ,
ਨਾ ਗੁਆਚੇ ਪੁਰਾਣੀ ਆਦਤ ਦੀ ਖੁਸ਼ਕ ਮਾਰੂਥਲ ਥਲੀ ਰੇਤ ਵਿੱਚ;
ਜਿੱਥੇ ਪਸਰਦੇ ਵਿਸ਼ਾਲ ਵਿਚਾਰਾਂ ਤੇ ਕਿਰਿਆਵਾਂ ਦੀ
ਕਿਰਤ ਵਿਚ ਮਨ ਦੀ ਤੂੰ ਕਰੇਂ ਅਗਵਾਈ
... ਆਜ਼ਾਦੀ ਦੇ ਅਜਿਹੇ ਸਵਰਗ ਵਿਚ
ਸਾਡਾ ਇਹ ਦੇਸ਼ ਜਾਗੇ।"

ਸ਼ਰਧਾਂਜਲੀ:

# ਕਲਪਨਾ ਚਾਵਲਾ

*ਮਹਿੰਦਰ ਬਰਨਾਲਾ*

1 ਫਰਵਰੀ 2003 ਦਾ ਦਿਨ ਵਿਗਿਆਨ ਜਗਤ ਲਈ ਕਾਲਾ ਦਿਨ ਸਾਬਤ ਹੋਇਆ ਜਦੋਂ ਸਪੇਸ ਸ਼ਟਲ ਕੋਲੰਬੀਆ 16 ਦਿਨ ਦੀ ਪੁਲਾੜ ਯਾਤਰਾ ਉਪਰੰਤ ਧਰਤੀ ਤੇ ਵਾਪਸ ਉਤਰ ਰਿਹਾ ਸੀ ਅਚਾਨਕ ਇਕ ਧਮਾਕੇ ਨਾਲ ਫਟ ਗਿਆ। ਅਮਰੀਕਾ ਦੇ ਸ਼ਹਿਰ ਡਲਾਸ ਦੇ ਲਾਗੇ ਇਸਦੇ ਪੁਰਜੇ ਥਾਂ ਥਾਂ 'ਤੇ ਖਿੱਲਰ ਗਏ ਅਤੇ ਇਸਦੇ ਨਾਲ ਹੀ ਸੱਤ ਵਿਗਿਆਨੀ ਵੀ ਸਾਥੋਂ ਸਦਾ ਲਈ ਵਿੱਛੜ ਗਏ। ਜਿਉਂ ਹੀ ਇਹ ਮਨਹੂਸ ਖਬਰ ਪ੍ਰਸਾਰਿਤ ਕੀਤੀ ਗਈ, ਸਾਰਾ ਸੰਸਾਰ ਸੁੰਨ ਰਹਿ ਗਿਆ। ਇਨ੍ਹਾਂ ਵਿਗਿਆਨੀਆਂ ਦੇ ਸੰਗੀ ਸਾਥੀ, ਰਿਸ਼ਤੇਦਾਰ, ਜੋ ਉਨ੍ਹਾਂ ਦੀ ਵਾਪਿਸੀ ਦੇ ਜਸ਼ਨ ਮਨਾ ਰਹੇ ਸਨ, ਡੌਰ ਭੌਰ ਹੋ ਗਏ। ਕਿੱਥੇ ਤਾਂ ਖੁਸ਼ੀ ਵਿੱਚ ਦਿੱਤੀਆਂ ਜਾ ਰਹੀਆਂ ਪਾਰਟੀਆਂ, ਕਿੱਥੇ ਇਹ ਮਾਤਮੀ ਖਬਰ।

ਇਨ੍ਹਾਂ ਪੁਲਾੜ ਯਾਤਰੀਆਂ ਵਿਚ ਸ਼ਾਮਲ ਸੀ ਭਾਰਤ ਦੀ ਮਹਾਨ ਸਪੁੱਤਰੀ ਕਲਪਨਾ ਚਾਵਲਾ। ਹਰਿਆਣਾ ਦੇ ਕਰਨਾਲ ਸ਼ਹਿਰ ਦੀ ਜੰਮਪਲ ਕਲਪਨਾ ਚਾਵਲਾ ਸ਼ੁਰੂ ਤੋਂ ਹੀ ਚੰਦ-ਤਾਰਿਆਂ ਵਿਚ ਦਿਲਚਸਪੀ ਰਖਦੀ ਸੀ। ਪੁਲਾੜ ਵਿਚ ਸੈਰ ਕਰਨ ਦਾ ਸੁਪਨਾ ਉਸਨੇ ਬਚਪਨ ਵਿਚ ਹੀ ਪਾਲ ਲਿਆ ਸੀ। ਉਸਦੇ ਟੈਗੋਰ ਬਾਲ ਨਿਕੇਤਨ ਸਕੂਲ, ਕਰਨਾਲ ਦੇ ਅਧਿਆਪਕਾਂ ਅਨੁਸਾਰ ਕੇਸੀ (ਕਲਪਨਾ ਦਾ ਪਿਆਰ ਦਾ ਨਾਮ) ਇਕ ਦ੍ਰਿੜ. ਇਰਾਦੇ ਵਾਲੀ ਕੁੜੀ ਸੀ। ਮੁਢਲੀ ਵਿਦਿਆ ਉਸਨੇ ਇਸੇ ਸਕੂਲ ਤੋਂ ਪ੍ਰਾਪਤ ਕੀਤੀ ਅਤੇ ਉਸਤੋਂ ਬਾਅਦ ਪੰਜਾਬ ਇੰਜਨੀਅਰਿੰਗ ਕਾਲਜ, ਚੰਡੀਗੜ੍ਹ ਤੋਂ ਐਰੋਨਾਟੀਕਲ ਇੰਜ: ਵਿਚ ਗ੍ਰੈਜੂਏਸ਼ਨ ਦੀ ਡਿਗਰੀ ਪ੍ਰਾਪਤ ਕੀਤੀ। ਚਾਰ ਭੈਣ-ਭਰਾਵਾਂ ਵਿਚੋਂ ਸਭ ਤੋਂ ਛੋਟੀ ਕਲਪਨਾ ਨੂੰ ਇਸ ਖੇਤਰ ਵਿਚ ਜਾਣ ਤੋਂ ਪ੍ਰੀਵਾਰ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ। ਕਾਲਜ ਦੇ ਅਧਿਆਪਕਾਂ ਨੇ ਵੀ ਉਸਨੂੰ ਕਿਸੇ ਹੋਰ ਖੇਤਰ ਵਿਚ ਜਾਣ ਲਈ ਕਿਹਾ, ਪਰ ਉਸਦੇ ਦ੍ਰਿੜ ਇਰਾਦੇ ਅੱਗੇ ਸਭ ਨੂੰ ਝੁਕਣਾ ਪਿਆ। ਹਾਂ ਉਸਦੇ ਭਰਾ ਸੰਜੈ ਚਾਵਲਾ ਨੇ ਉਸਦਾ ਭਰਪੂਰ ਸਾਥ ਦਿੱਤਾ।

ਗ੍ਰੈਜੂਏਸ਼ਨ ਕਰਨ ਤੋਂ ਬਾਅਦ ਕਲਪਨਾ ਨੇ ਮਹਿਸੂਸ ਕੀਤਾ ਕਿ ਭਾਰਤ ਵਿਚ ਉਸਦੇ ਸੁਪਨੇ ਦੀ ਪੂਰਤੀ ਅਸੰਭਵ ਹੈ ਇਸ ਲਈ ਉਹ ਅਮਰੀਕਾ ਚਲੀ ਗਈ ਅਤੇ 1984 ਵਿਚ ਉਸਨੇ ਟੈਕਸਾਸ ਯੂਨੀਵਰਸਿਟੀ ਤੋਂ ਏਅਰੋ-ਸਪੇਸ ਵਿਚ ਐਮ.ਏ. ਦੀ ਡਿਗਰੀ ਹਾਸਲ ਕੀਤੀ। ਇਸਤੋਂ ਬਾਅਦ ਉਸਨੇ ਕਲੋਰਾਡੋ ਯੂਨੀਵਰਸਿਟੀ ਤੋਂ ਪੀ.ਐਚ.ਡੀ. ਕੀਤੀ।

ਉਸਦੀ ਸਖਤ ਮਿਹਨਤ ਅਤੇ ਲਗਨ ਉਦੋਂ ਰੰਗ ਲਿਆਈ ਜਦੋਂ 'ਨਾਸਾ' ਵਲੋਂ ਉਸਨੂੰ 'ਅੰਤਰਿਕਸ਼ ਦਲ' ਦੀ ਮੈਂਬਰ ਵਜੋਂ ਚੁਣਿਆ ਗਿਆ। ਮਾਰਚ 1995 ਵਿਚ ਉਹ ਆਪਣੀ ਯੋਗਤਾ ਸਦਕਾ 15 ਮੈਂਬਰੀ 'ਪੁਲਾੜ ਦਲ' ਵਿਚ ਚੁਣੀ ਗਈ। ਇਨ੍ਹਾਂ ਵਿਚੋਂ ਹੀ ਉਹ ਸੱਤ ਵਿਗਿਆਨੀ ਚੁਣੇ ਜਾਣੇ ਸਨ ਜਿਨ੍ਹਾਂ ਨੂੰ ਪੁਲਾੜ ਵਿਚ ਭੇਜਣਾ ਸੀ।

ਅੰਤ ਉਹ ਦਿਨ ਵੀ ਆ ਗਿਆ ਜਿਸਦਾ ਕਲਪਨਾ ਨੂੰ ਬੇਸਬਰੀ ਨਾਲ ਇੰਤਜ਼ਾਰ ਸੀ। 19 ਨਵੰਬਰ, 1997 ਉਸਦੇ ਸੁਪਨਿਆਂ ਨੂੰ ਸਾਕਾਰ ਕਰਨ ਵਾਲਾ ਦਿਨ ਸੀ। ਇਸ ਦਿਨ ਉਹ ਪਹਿਲੀ ਵਾਰ ਪੁਲਾੜ ਵਿਚ ਜਾਣ ਲਈ ਇਸੇ ਸਪੇਸ਼ ਸ਼ਟਲ ਕੋਲੰਬੀਆ ਵਿਚ ਸਵਾਰ ਹੋਈ। ਸਾਡੇ ਦੇਸ਼ ਲਈ ਮਾਣ ਦੀ ਗੱਲ ਇਹ ਸੀ ਕਿ ਉਹ ਪਹਿਲੀ ਭਾਰਤੀ ਮਹਿਲਾ ਪੁਲਾੜ ਯਾਤਰੀ ਬਣੀ। ਉਸਦੀ ਇਹ ਪਹਿਲੀ ਪੁਲਾੜ ਯਾਤਰਾ ਬੜੀ ਸਫਲ ਰਹੀ।

16 ਜਨਵਰੀ, 2003 ਨੂੰ ਉਹ ਇਕ ਵਾਰ ਫੇਰ ਪੁਲਾੜ ਯਾਤਰੀਆਂ ਵਿਚ ਸ਼ਾਮਲ ਹੋ ਕੇ 'ਕੋਲੰਬੀਆ' ਵਿਚ ਸਵਾਰ ਹੋਈ। ਇਸ ਵਾਰ ਇਹ ਦਲ ਮਾਨਵ ਜਾਤੀ ਦੀ ਭਲਾਈ ਲਈ ਬੜੇ ਮਹੱਤਵਪੂਰਨ ਤਜਰਬੇ ਕਰਨ ਗਿਆ ਸੀ। ਭਾਰ ਰਹਿਤ ਸਰੀਰ ਵਿਚ ਪ੍ਰੋਟੀਨਾਂ ਵਿਚ ਹੋਣ ਵਾਲੀਆਂ ਤਬਦੀਲੀਆਂ, ਮਾਈਕਰੋ ਗਰੈਵਿਟੀ, ਵਾਟਰ-ਰੀਸਾਈਕਲਿੰਗ ਅਤੇ ਕੈਂਸਰ ਸਬੰਧੀ ਖੋਜਾਂ ਸਮੇਤ 80 ਪ੍ਰੀਖਣ ਇਸ ਪੁਲਾੜ ਦਲ ਦੇ ਅੰਤਰਿਕਸ਼ ਵਿਚ ਕੀਤੇ। ਇਕ ਫਰਵਰੀ ਨੂੰ ਇਸ ਸ਼ਟਲ ਨੇ ਵਾਪਿਸ ਧਰਤੀ ਉਪਰ ਉਤਰਨਾ ਸੀ। ਕੇਵਲ 63 ਕਿ.ਮੀ. ਦੀ ਦੂਰੀ ਹੀ ਤਹਿ ਕਰਨੀ ਬਾਕੀ ਸੀ ਜਿਸਨੂੰ ਕੇਵਲ 15-16 ਮਿੰਟ ਹੀ ਲੱਗਣੇ ਸਨ ਕਿ ਅਚਾਨਕ ਸ਼ਾਮ 7.30 ਵਜੇ ਇਸਦਾ ਸੰਪਰਕ ਧਰਤੀ ਨਾਲੋਂ ਟੁੱਟ ਗਿਆ। ਇਕ ਜ਼ੋਰਦਾਰ ਧਮਾਕੇ ਨਾਲ 23 ਸਾਲ ਪੁਰਾਣਾ ਕੋਲੰਬੀਆ ਜਿਸਨੂੰ 'ਨਾਸਾ' ਦੀ ਸ਼ਾਨ ਕਿਹਾ ਜਾਂਦਾ ਸੀ, ਤਬਾਹ ਹੋ ਗਿਆ। ਇਸ ਪੁਲਾੜ ਦਲ ਨੇ ਪੁਲਾੜ ਵਿਚ ਲਗਭਗ 65 ਲੱਖ ਮੀਲ ਦੀ ਯਾਤਰਾ ਕੀਤੀ। ਧਰਤੀ ਦੇ ਦੁਆਲੇ 252 ਚੱਕਰ ਲਗਾਏ ਅਤੇ 376 ਘੰਟੇ ਉਹ ਪੁਲਾੜ ਵਿਚ ਗੁਜਾਰਕੇ ਵਾਪਸ ਆ ਰਹੇ ਸਨ।

ਮਾਨਵ ਕਲਿਆਣ ਲਈ ਕੁਰਬਾਨ ਹੋਣ ਵਾਲੇ ਇਹ ਕੋਈ ਪਹਿਲੇ ਵਿਗਿਆਨੀ ਨਹੀਂ ਸਨ। ਇਤਿਹਾਸ ਗਵਾਹ ਹੈ ਕਿ ਮਨੁੱਖੀ ਦੁੱਖਾਂ ਦਾ ਜੇਕਰ ਅੰਤ ਕੀਤਾ ਹੈ ਤਾਂ ਵਿਗਿਆਨ ਨੇ ਹੀ ਕੀਤਾ ਹੈ ਚਾਹੇ ਉਹ ਸਰੀਰਕ ਦੁੱਖ ਹੋਣ ਜਾਂ ਮਾਨਸਿਕ, ਸਮਾਜਿਕ ਹੋਣ ਜਾਂ ਆਰਥਿਕ। ਅਧਿਆਤਮਵਾਦੀ ਚਾਹੇ ਜਿੰਨਾ ਮਰਜ਼ੀ ਕੂੜ ਪ੍ਰਚਾਰ ਕਰੀ ਜਾਣ ਕਥਿਤ ਸਵਰਗਾਂ-ਨਰਕਾਂ ਦੇ ਲਾਲਚ ਜਾਂ ਡਰਾਵੇ ਦੇ ਦੇ ਕੇ ਮੁਕਤੀ ਲਈ 'ਸਿਮਰਨ' ਕਰਵਾਈ ਜਾਣ ਪਰ ਮਾਨਵਤਾ ਦਾ ਕਲਿਆਣ ਵਿਗਿਆਨ ਦੁਆਰਾ ਹੀ ਹੋਣਾ ਹੈ। ਕਲਪਨਾ ਚਾਵਲਾ ਅਤੇ ਉਸਦੇ ਸਾਥੀ ਵਿਗਿਆਨੀ ਵੀ ਇਸੇ ਦਿਸ਼ਾ ਵਿਚ ਕੰਮ ਕਰ ਰਹੇ ਸਨ। ਉਨ੍ਹਾਂ ਦੁਆਰਾ ਕੀਤੇ ਪ੍ਰਯੋਗਾਂ ਸਦਕਾ ਮੈਡੀਕਲ ਸਾਇੰਸ ਵਿਚ ਮਹੱਤਵਪੂਰਨ ਪ੍ਰਾਪਤੀਆਂ ਹੋਣ ਦੀ ਸੰਭਾਵਨਾ ਹੈ।

ਮੌਤ ਇੱਕ ਅਟੱਲ ਸਚਾਈ ਹੈ। ਸਾਰਿਆਂ ਨੇ ਇਕ ਦਿਨ ਮਰਨਾ ਹੀ ਹੈ। ਪ੍ਰੰਤੂ ਕੱਖੋਂ ਹੌਲੀ ਮੌਤ ਅਤੇ ਪਰਬਤੋਂ ਭਾਰੀ ਮੌਤ ਵਿਚ ਬਹੁਤ ਅੰਤਰ ਹੈ। ਲੱਖਾਂ ਹੀ ਲੋਕ ਹਰ ਰੋਜ਼ ਮਰਦੇ ਹਨ। ਪਰ ਸੰਸਾਰ ਦਾ ਕੰਮ ਸਦਾ ਚਲਦਾ ਰਹਿੰਦਾ ਹੈ। ਇਹ ਮੌਤ ਉਦੋਂ ਪਰਬਤੋਂ ਭਾਰੀ ਮਹਿਸੂਸ ਹੁੰਦੀ ਹੈ ਜਦੋਂ ਕਲਪਨਾ ਚਾਵਲਾ ਵਰਗੀਆਂ ਹਸਤੀਆਂ ਸਦਾ ਲਈ ਵਿਛੜਦੀਆਂ ਹਨ।

ਇਸ ਦਰਦਨਾਕ ਹਾਦਸੇ ਤੋਂ ਬਾਅਦ ਕੀ ਪੁਲਾੜ ਖੋਜ

...ਬਾਕੀ ਸਫਾ 24 'ਤੇ



# ਜਗਿਆਸਾ



**? ਅਸੀਂ ਪਦਾਰਥ ਦੇ ਤਿੰਨ ਰੂਪਾਂ ਬਾਰੇ ਸਾਰੇ ਹੀ ਜਾਣਦੇ ਹਾਂ ਤਰਲ ਅਤੇ ਗੈਸ ਦੇ ਰੂਪ ਵਿੱਚ ਵਿਦਮਾਨ ਹਨ। ਇਨ੍ਹਾਂ ਤੋਂ ਇਲਾਵਾ ਇੱਕ ਚੌਥਾ ਰੂਪ ਪਲਾਜ਼ਮਾ ਦਾ ਵੀ ਹੈ, ਇਸ ਬਾਰੇ ਦੱਸਣ ਦੀ ਖੇਚਲ ਕੀਤੀ ਜਾਵੇ।**

*ਮਨੋਜ ਕੁਮਾਰ, ਘੁੜਕਾ (ਜਲੰਧਰ)*

- ਪਦਾਰਥ ਦੇ ਆਮ ਜਾਣੇ ਜਾਂਦੇ ਠੋਸ, ਤਰਲ ਅਤੇ ਗੈਸੀ ਰੂਪ ਦੀ ਛੋਟੀ ਤੋਂ ਛੋਟੀ ਇਕਾਈ ਜਿਹੜੀ ਕਣਾਂ ਤੋਂ ਬਣੀ ਹੁੰਦੀ ਹੈ, ਜਿਹੜੇ ਆਪਣੇ ਆਪ ਵਿਚ ਸੁਤੰਤਰ ਹੋਂਦ ਰਖਦੇ ਹੁੰਦੇ ਹਨ। ਪ੍ਰੰਤੂ ਪਦਾਰਥ ਦੇ ਇਸ ਚੌਥੇ ਰੂਪ, ਜਿਸ ਨੂੰ ਪਲਾਜ਼ਮਾ ਕਿਹਾ ਜਾਂਦਾ ਹੈ, ਵਿੱਚ ਇਹ ਕਣ ਨਹੀਂ ਹੁੰਦੇ ਅਤੇ ਇਸਤੋਂ ਵੀ ਅੱਗੇ ਇਨ੍ਹਾਂ ਕਣਾਂ ਨੂੰ ਬਣਾਉਣ ਵਾਲੇ ਪ੍ਰਮਾਣੂ (Atom) ਵੀ ਨਹੀਂ ਹੁੰਦੇ। ਇਸ ਰੂਪ ਦਾ ਪਦਾਰਥ ਬਿਜਲਈ ਅਣੂਆਂ (Ionised) ਦੇ ਰੂਪ ਵਿੱਚ ਹੁੰਦਾ ਹੈ। ਧਰਤੀ ਦੁਆਲੇ ਬਿਜਲਈ ਅਣੂ-ਮੰਡਲ (Iono-Sphere) ਇਸੇ ਤਰ੍ਹਾਂ ਦੇ ਪਦਾਰਥ ਦਾ ਬਣਿਆ ਹੁੰਦਾ ਹੈ। ਇਹ ਮੰਡਲ ਧਰਤੀ ਤੋਂ ਜਾਣ ਵਾਲੀਆਂ ਰੇਡੀਓ ਤਰੰਗਾਂ ਨੂੰ ਪਰਤਾ ਕੇ ਧਰਤੀ ਤੇ ਭੇਜਦਾ ਹੈ। ਅਤੇ ਇਸ ਨਾਲ ਸਾਨੂੰ ਰੇਡੀਓ ਤੇ ਆਵਾਜ਼ ਸੁਣਾਈ ਦਿੰਦੀ ਹੈ। ਪਲਾਜ਼ਮਾ ਰੂਪੀ ਇਸ ਮੰਡਲ ਵਿੱਚ ਬਾਹਰੀ ਪੁਲਾੜ ਤੋਂ ਆਉਣ ਵਾਲੇ ਕੁੱਝ ਬੁਨਿਆਦੀ ਅਣੂ ਵੀ ਹੁੰਦੇ ਹਨ ਜਿਵੇਂ ਨਿਊਟਰੋਨੋ(Neutrono), ਕੁਆਰਡਜ਼(Quarks) ਵੀ ਹੁੰਦੇ ਹਨ। ਹੁਣ ਤੱਕ ਜਾਣਿਆ ਗਿਆ ਪਦਾਰਥ ਦਾ ਇਹ ਸਭ ਤੋਂ ਮੁਢਲਾ ਅਤੇ ਸੂਖਮ ਰੂਪ ਹੈ, ਜੋ ਜ਼ਰੇ (Moleculer) ਦੇ ਰੂਪ ਵਿੱਚ ਨਹੀਂ ਹੁੰਦਾ। ਪਦਾਰਥ ਦੇ ਹੋਰ ਬੁਨਿਆਦੀ ਤੱਤਾਂ ਦੀ ਖੋਜ ਹਾਲੇ ਵੀ ਜਾਰੀ ਹੈ ਅਤੇ ਜਾਰੀ ਰਹੇਗੀ।

**? ਔਰਤ ਦੇ ਬੱਚਾ ਹੋਣ ਤੋਂ ਪਹਿਲਾਂ ਦੁੱਧ ਕਿਉਂ ਨਹੀਂ ਉਤਰਦਾ ਤੇ ਬੱਚਾ ਪੈਦਾ ਹੋਣ ਤੇ ਹੀ ਕਿਉਂ ਉਤਰਦਾ ਹੈ।**

*ਰਜਿੰਦਰ ਦੀਪ ਸਿੰਘ ਵਾਲਾ*

- ਔਰਤ ਦੀ ਛਾਤੀ ਰਸ ਪੈਦਾ ਕਰਨ ਵਾਲੀਆਂ ਗ੍ਰੰਥੀਆਂ ਦੇ 20 ਲੋਵਜ ਯਾਨੀ ਗੁੱਛੇ ਹੁੰਦੇ ਹਨ ਜੋ ਅਗਾਂਹ ਛੋਟੇ ਛੋਟੇ ਹਿੱਸਿਆਂ ਅੰਦਰ ਉਪ-ਵੰਡ ਦੇ ਤੌਰ 'ਤੇ ਵੰਡੇ ਹੋਏ ਹੁੰਦੇ ਹਨ। ਇਹ ਗ੍ਰੰਥੀਆਂ ਅੱਗੇ ਛੋਟੇ ਗੁੱਛਿਆਂ ਵਿੱਚ ਵੰਡੀ ਹੋਈ ਹੁੰਦੀ ਹੈ, ਜਿਨ੍ਹਾਂ ਵਿੱਚ ਅੱਗੇ ਐਕਨਿਕ ਸੈਲ ਹੁੰਦੇ ਹਨ ਜੋ ਦੁੱਧ ਪੈਦਾ ਕਰਦੇ ਹਨ। ਇਹ ਅੱਗੇ ਐਕਨਿਕ (Acnic) ਸੈਲਾਂ ਨਾਲ ਢਕੇ ਹੁੰਦੇ ਹਨ ਜਿਹੜੇ ਕਿ ਸੁੰਘੜਕੇ ਦੁੱਧ ਨੂੰ ਛਾਤੀ 'ਚੋਂ ਬਾਹਰ ਕੱਢਦੇ ਹਨ। ਗਰਭ ਦੌਰਾਨ ਔਸਟਰੋਜਨ ਅਤੇ ਪਰਲੈਕਟਿਨ ਨਾਮੀ ਉਤੇਜਕ ਰਸ ਕਾਫੀ ਮਾਤਰਾ ਵਿਚ ਪੈਦਾ ਹੁੰਦੇ ਹਨ, ਜੋ ਛਾਤੀ ਦੇ ਆਕਾਰ ਅਤੇ ਸ਼ਕਲ ਵਿਚ ਤਬਦੀਲੀਆਂ ਲਿਆਉਂਦੇ ਹਨ। ਪਰੋਲੈਕਟਿਕ ਉਤੇਜਕ ਰਸ ਦੁੱਧ ਪੈਦਾ ਕਰਨ ਵਿੱਚ ਰੋਲ ਅਦਾ ਕਰਦਾ ਹੈ। ਬੱਚਾ ਪੈਦਾ ਹੋਣ ਤੋਂ ਪਹਿਲਾਂ ਆਉਲ ਦੇ ਉਤੇਜਕ ਰਸ ਦੁੱਧ ਨੂੰ ਬਾਹਰ ਆਉਣ ਤੋਂ ਰੋਕੀ ਰਖਦੇ ਹਨ। ਜਿਉਂ ਹੀ ਬੱਚਾ ਪੈਦਾ ਹੁੰਦਾ ਹੈ, ਇਨ੍ਹਾਂ ਦਾ ਪੱਧਰ ਘਟ ਜਾਂਦਾ ਹੈ ਅਤੇ ਪਰੋਲੈਉਂਕਟਿਨ ਉਤੇਜਕ ਰਸ ਦਾ ਵਧਿਆ ਹੋਇਆ ਪੱਧਰ ਦੁੱਧ ਨੂੰ ਪੈਦਾ ਕਰਨ ਦਾ ਆਪਣਾ ਕੰਮ ਸੰਭਾਲ ਲੈਂਦਾ ਹੈ। ਇਹ ਉਤੇਜਕ ਰਸ ਬੱਚੀ ਦੀ ਚੁੰਘਣ ਕ੍ਰਿਆ ਨਾਲ ਹੋਰ ਵੀ ਉਤੇਜਿਤ ਹੋ ਜਾਂਦਾ ਹੈ, ਜਿਸ ਨਾਲ ਵੱਧ ਦੁੱਧ ਪੈਦਾ ਹੁੰਦਾ ਹੈ। ਇਹ ਵੀ ਦੇਖਣ ਵਿੱਚ ਆਇਆ ਹੈ ਕਿ ਜਿੰਨੀ ਦੇਰ ਤੱਕ ਮਾਂ ਆਪਣੇ ਬੱਚੇ ਨੂੰ ਦੁੱਧ ਚੁੰਘਾਉਂਦੀ ਰਹਿੰਦੀ ਹੈ, ਉਸ ਨੂੰ ਦੁਬਾਰਾ ਗਰਭ ਨਹੀਂ ਠਹਿਰਦਾ, ਕਿਉਂਕਿ ਪਰੋਲੈਉਂਕਟਿਨ ਉਤੇਜਕ ਰਸ ਬੱਚਾ ਬਨਣ ਵਾਲੇ ਅੰਡਿਆਂ ਨੂੰ ਪੈਦਾ ਕਰਨ ਵਿੱਚ ਰੁਕਾਵਟ ਪਾਉਂਦਾ ਰਹਿੰਦਾ ਹੈ। ਬੇਸ਼ੱਕ ਇਹ ਸਾਰੀਆਂ ਔਰਤਾਂ ਉਪਰ ਲਾਗੂ ਨਹੀਂ ਹੁੰਦਾ।

**? ਕਲੋਨ ਵਿਧੀ ਕੀ ਹੈ।**

*ਇਕ ਪਾਠਕ*

ਕੁੱਝ ਹੇਠਲੀ ਪੱਧਰ ਦੇ ਜੀਵਾਂ ਨੂੰ ਛੱਡਕੇ ਬਾਕੀ ਸਭ ਜੀਵ ਜੰਤੂਆਂ ਨਵੇਂ ਜੀਵਾਂ ਦੀ ਉਤਪਤੀ ਲਿੰਗੀ ਬਣਨ ਰਾਹੀਂ ਹੀ ਹੁੰਦੀ ਹੈ। ਜਿਸ ਵਿਚ ਨਰ ਜੀਵ ਤੋਂ ਸ਼ੁਕਰਾਣੂ ਪੈਦਾ ਹੁੰਦੇ ਹਨ। ਜਿੰਨਾ ਦਾ ਮਾਦਾ ਜੀਵ ਦੇ ਬੀਜ ਅੰਡ ਨਾਲ ਮੇਲ ਹੁੰਦਾ ਹੈ। ਜਿਸ ਤੋਂ ਬਾਅਦ ਵਿਚ ਪੂਰਾ ਜੀਵ ਪੈਦਾ ਹੁੰਦਾ ਹੈ। ਇਸ ਦੇ ਮੁਕਾਬਲੇ ਵਿਚ ਕਲੋਨ ਵਿਧੀ ਵਿਚ ਆਂਡੇ ਦਾ ਮੇਲ ਸ਼ੁਕਰਾਣੂ ਨਾਲ ਨਹੀਂ ਕੀਤਾ ਗਿਆ ਸਗੋਂ ਉਸੇ ਭੇਡ ਦੇ ਹਵਾਨੇ ਵਿਚੋਂ ਸੈਲ ਲੈ ਕੇ ਉਸ ਦੇ ਅੰਡੇ ਨਾਲ ਮੇਲ ਕੇ ਨਵਾਂ ਬੱਚਾ ਪੈਦਾ ਕੀਤਾ ਗਿਆ ਪਹਿਲੀ ਵਾਰ ਕਲੋਨ ਵਿਧੀ ਰਾਹੀਂ ਪੈਦਾ ਕੀਤੀ ਗਈ ਭੇਡ ਦਾ ਨਾਮ ਡੌਲੀ ਸੀ। ਇਸ ਵਿਧੀ ਰਾਹੀਂ ਪੈਦਾ ਕੀਤਾ ਨਵਾਂ ਬੱਚਾ ਕਿਉਂਕਿ ਇਕੋ ਜੀਵ ਦੇ ਸੈਲਾਂ ਤੋਂ ਹੁੰਦਾ ਹੈ, ਉਸ ਦੇ ਜ਼ੀਨਜ਼ ਦੀ ਤਰਤੀਬ ਮੂਲ ਜੀਵ ਵਾਲੀ ਹੀ ਹੁੰਦੀ ਹੈ। ਜਿਸ ਕਰਕੇ ਸਰੀਰਕ ਤੌਰ 'ਤੇ ਪੂਰੀ ਤਰ੍ਹਾਂ ਪਹਿਲੇ ਜੀਵ ਦਾ ਹਮਸ਼ਕਲ ਬਣ ਜਾਂਦਾ ਹੈ। ਜੀਵ ਵਿਗਿਆਨ ਦੇ ਪੱਖ ਤੋਂ ਇਸ ਖੋਜ ਦੀ ਵੱਡੀ ਮਹੱਤਤਾ ਇਸ ਗੱਲ ਵਿਚ ਹੈ ਕਿ ਪਹਿਲਾ ਇਹ ਸਮਝਿਆ ਜਾਂਦਾ ਸੀ ਕਿ ਨਵਾਂ ਜੀਵ ਪੈਦਾ ਕਰਨ ਦੀ ਸ਼ਕਤੀ ਕੇਵਲ ਸੈਕਸ ਸੈਲਾਂ ਵਿਚ ਹੀ ਹੁੰਦੀ ਹੈ। ਪਰ ਇਸ ਨਾਲ ਇਹ ਸਿੱਧ ਹੋ ਗਿਆ ਹੈ ਕਿ ਸਿਧਾਂਤਕ ਤੌਰ 'ਤੇ ਤਾਂ ਸਰੀਰ ਦੇ ਕਿਸੇ ਵੀ ਹਿੱਸੇ ਤੋਂ ਸੈਲ ਲੈ ਕੇ ਨਵਾਂ ਜੀਵ ਪੈਦਾ ਕੀਤਾ ਜਾ ਸਕਦਾ ਹੈ। ਦੂਸਰੇ ਹੇਠਲੇ ਜੀਵਾਂ ਅਤੇ ਬਨਸਪਤੀ ਜਗਤ ਵਿਚ ਨਰ-ਮਾਦਾ ਸੈਲਾਂ ਦੇ ਮੇਲ ਤੋਂ ਬਿਨਾ ਵੀ ਕਿਸੇ ਹੋਰ ਹਿੱਸੇ ਤੋਂ ਉਤਪਤੀ ਹੋ ਜਾਂਦੀ ਹੈ ਜਿਵੇਂ ਗੁਲਾਬ ਦੀ ਕਲਮ ਕੱਟ ਕੇ ਨਵਾਂ ਪੌਦਾ ਹੋ ਜਾਂਦਾ ਹੈ। ਪਰ ਇਹ ਪਹਿਲੀ ਵਾਰ ਹੈ ਕਿ ਕੋਈ ਉਚੇਰੀ ਪੱਧਰ ਦਾ ਜੀਵ ਇਸ ਵਿਧੀ ਦੁਆਰਾ ਪੈਦਾ ਹੋਣਾ ਸੰਭਵ ਹੋਇਆ ਹੈ। ਪਹਿਲਾਂ ਭੇਡ ਅਤੇ ਬਾਂਦਰ ਤੀਕ ਇਹ ਤਜਰਬਾ ਸੰਭਵ ਹੋਣ ਤੋਂ ਬਾਅਦ ਇਹ ਸੰਭਵ ਹੋ ਜਾਂਦਾ ਹੈ ਕਿ ਮਨੁੱਖ ਵੀ ਇਸ ਤਰੀਕੇ ਨਾਲ ਪੈਦਾ ਕੀਤਾ ਜਾ ਸਕਦਾ ਹੈ।

## ਵਿਚਾਰ-ਵਿਸਥਾਰ :

*ਸਭ ਤੋਂ ਖਤਰਨਾਕ ਹੁੰਦਾ ਹੈ ਸਾਡੇ ਸੁਪਨਿਆਂ ਦਾ ਮਰ ਜਾਣਾ*

ਸਾਡੇ ਮਹਾਨ ਕਵੀ ਪਾਸ਼ ਦੀ ਕਵਿਤਾ ਦੀਆਂ ਬਹੁਤੀਆਂ ਸਤਰਾਂ ਦਿਲ ਨੂੰ ਧੂਹ ਪਾਉਣ ਵਾਲੀਆਂ ਅਤੇ ਅਣਮੋਲ ਵਿਚਾਰਾਂ ਵਿਚ ਸ਼ਾਮਲ ਹੋਣ ਵਾਲੀਆਂ ਹਨ। ਅਜਿਹੀਆਂ ਸਤਰਾਂ ਵਿਚੋਂ ਹੀ ਲਈ ਗਈ ਉਪਰੋਕਤ ਇੱਕ ਸਤਰ ਜ਼ਿੰਦਗੀ ਦੀ ਬਹੁਤ ਵੱਡਾ ਸੱਚ ਪੇਸ਼ ਕਰਦੀ ਹੈ। ਪਰ ਇਸਦੇ ਅਰਥਾਂ ਨੂੰ ਪੂਰੀ ਤਰ੍ਹਾਂ ਉਹੀ ਸਮਝ ਸਕਦਾ ਹੈ ਜਿਸਨੇ ਜ਼ਿੰਦਗੀ ਬਾਰੇ ਵੱਡੇ ਸੁਪਨੇ ਲਏ ਹੋਣ, ਨਹੀਂ ਤਾਂ ਜੋ ਮਹਿਜ਼ ਸਾਹ ਲਈ ਜਾਣ, ਰੋਟੀ ਖਾਣ ਅਤੇ ਕੰਮ ਕਰਨ ਨੂੰ ਹੀ ਜ਼ਿੰਦਗੀ ਸਮਝਦੇ ਹਨ ਉਨ੍ਹਾਂ ਦਾ ਅਜਿਹੀਆਂ ਗੱਲਾਂ ਬਾਰੇ ਪ੍ਰਤੀਕਰਮ ਹੇਠ ਦਿੱਤੇ ਵਾਂਗ ਹੀ ਹੁੰਦਾ ਹੈ।

ਪਾਸ਼ ਦੀ ਮੌਤ ਵਾਲੇ ਸਾਲ ਦੀ ਗੱਲ ਹੈ ਕਿ ਤਰਕਸ਼ੀਲ ਸੁਸਾਇਟੀ ਦੇ ਉਦੋਂ ਸਰਗਰਮ ਮੈਂਬਰ ਇਕੱਤਰ ਸਮਾਲਸਰ ਨੇ ਕਿਸੇ ਦੋਸਤ ਨੂੰ ਪਾਸ਼ ਦੀ ਇਹ ਕਵਿਤਾ ਪੜ੍ਹਨ ਨੂੰ ਦਿੱਤੀ। ਉਸ ਮਿੱਤਰ ਨੇ ਕਵਿਤਾ ਪੜ੍ਹ ਕੇ ਕਿਹਾ ਕਿ ਬਾਕੀ ਤਾਂ ਠੀਕ ਹੈ ਪਰ ਪਾਸ਼ ਨੇ ਲਿਖਿਆ ਹੈ ਕਿ :-

ਸਭ ਤੋਂ ਖਤਰਨਾਕ ਹੁੰਦਾ ਹੈ
ਘਰਾਂ ਤੋਂ ਨਿਕਲਣਾ ਕੰਮ ਤੇ
ਤੇ ਕੰਮ ਤੋਂ ਘਰ ਜਾਣਾ
ਸਭ ਤੋਂ ਖਤਰਨਾਕ ਹੁੰਦਾ ਹੈ
ਸਾਡੇ ਸੁਪਨਿਆਂ ਦਾ ਮਰ ਜਾਣਾ।

ਭਲਾਂ ਇਸ ਵਿੱਚ ਮਾੜੀ ਗੱਲ ਕੀ ਹੈ? ਇਹ ਤਾਂ ਸਿਆਣਪ ਵਾਲੀ ਗੱਲ ਹੈ ਕਿ ਬੰਦਾ ਘਰੋਂ ਕੰਮ ਤੇ ਜਾਵੇ ਤੇ ਕੰਮ ਤੋਂ ਸਿੱਧਾ ਘਰੇ ਵਾਪਸ ਆ ਜਾਵੇ, ਇਹਦੇ ਵਿੱਚ ਖਤਰਨਾਕ ਕੀ ਹੋਇਆ?

ਹੁਣ ਇਹੋ ਜਿਹੇ ਮਿੱਤਰ ਨੂੰ ਇਨ੍ਹਾਂ ਸਤਰਾਂ ਦੀ ਵਿਆਖਿਆ ਕਰ ਕਰ ਕੇ ਨਹੀਂ ਸਮਝਾਇਆ ਜਾ ਸਕਦਾ ਕਿਉਂਕਿ ਪਾਸ਼ ਦੇ ਸ਼ਬਦਾਂ ਵਿੱਚ ਉਹ ਹੌਲੀ ਹੌਲੀ ਮਰਨ ਨੂੰ ਹੀ ਜਿਉਣਾ ਸਮਝ ਬੈਠੇ ਹਨ। ਉਨ੍ਹਾਂ ਦੇ ਸੁਪਨੇ ਪਹਿਲਾਂ ਹੀ ਮਰੇ ਹੋਏ ਹਨ। ਜਿਨ੍ਹਾਂ ਵਿੱਚ ਜ਼ਿੰਦਗੀ ਭਰਪੂਰਤਾ ਨਾਲ ਜਿਉਣ ਦੀ ਚਿਣਗ ਹੁੰਦੀ ਹੈ ਉਹੀ ਸੁਪਨਿਆਂ ਦੀ ਮੌਤ ਦੇ ਮਹਾਂ-ਦੁਖਾਂਤ ਨੂੰ ਸਮਝ ਸਕਦੇ ਹਨ। ਸੁਪਨਿਆਂ ਦੀ ਮੌਤ ਵਿਅਕਤੀਆਂ ਦੀ ਮੌਤ ਨਾਲੋਂ ਕਿਤੇ ਵੱਡਾ ਦਰਦਨਾਕ ਦੁਖਾਂਤ ਹੁੰਦਾ ਹੈ।

ਇਹ ਲਿਖਤ ਲਿਖਦੇ ਵਕਤ ਹੀ ਉਸ ਸਪੇਸ ਸ਼ਟਲ ਦੇ ਤਬਾਹ ਹੋ ਜਾਣ ਦੀ ਖਬਰ ਆਈ ਹੈ ਜਿਸ ਵਿੱਚ ਕਲਪਨਾ ਚਾਵਲਾ ਆਪਣੇ ਛੇ ਹੋਰ ਸਾਥੀਆਂ ਸਮੇਤ ਪੁਲਾੜ ਵਿੱਚ 16 ਦਿਨ ਗੁਜ਼ਾਰ ਕੇ ਵਾਪਸ ਆ ਰਹੀ ਸੀ। ਕਲਪਨਾ ਚਾਵਲਾ ਦੀ ਮੌਤ ਨਾਲ ਮਨੁੱਖ ਜਾਤੀ ਦੇ ਇਸ ਪ੍ਰਿਥਵੀ ਦੇ ਸੀਮਿਤ ਦਾਇਰੇ ਵਿਚੋਂ ਬਾਹਰ ਨਿਕਲ ਕੇ ਅੰਬਰਾਂ ਨੂੰ ਛੂਹ ਲੈਣ ਵਾਲੇ ਸੁਪਨੇ ਦਾ ਅੰਤ ਨਹੀਂ ਹੋ ਗਿਆ। ਆਉਂਦੇ ਸਾਲਾਂ ਵਿੱਚ ਹੋਰ ਲੋਕ ਫਿਰ ਇਸ ਸੁਪਨੇ ਦੀ ਪੂਰਤੀ ਲਈ ਅਜਿਹੇ ਮਿਸ਼ਨਾਂ ਤੇ ਜਾਣਗੇ। ਇਹ ਮਿਸ਼ਨ ਖਤਰਨਾਕ ਤਾਂ ਹਨ, ਘਟਨਾ ਦੁਖਦਾਈ ਤਾਂ ਹੈ ਪਰ ਜੇ ਇਸ ਹਾਦਸੇ ਤੋਂ ਡਰ ਕੇ ਵਿਗਿਆਨੀਆਂ ਦਾ ਪੁਲਾੜ ਵਿੱਚ ਜਾਣ ਦਾ ਸੁਪਨਾ ਹੀ ਮਰ ਜਾਵੇ ਤਾਂ ਉਸਤੋਂ ਵੱਧ ਖਤਰਨਾਕ ਅਤੇ ਦੁਖਦਾਈ ਗੱਲ ਹੋਰ ਕੋਈ ਨਹੀਂ ਹੋ ਸਕਦੀ (ਉਂਝ ਮਨੁੱਖ ਦਾ ਇਹ ਸੁਪਨਾ ਮਰਨ ਨਹੀਂ ਲੱਗਾ, ਅਜਿਹੇ ਹਾਦਸੇ ਪਹਿਲਾਂ ਵੀ ਹੋ ਚੁੱਕੇ ਹਨ)

ਸੁਪਨੇ ਵਿਅਕਤੀਗਤ ਵੀ ਹੋ ਸਕਦੇ ਹਨ ਅਤੇ ਸਮੁੱਚੀ ਮਨੁੱਖਤਾ ਬਾਰੇ ਵੀ, ਜਿੰਨਾਂ ਕਿਸੇ ਦੀ ਸੋਚ ਦਾ ਦਾਇਰਾ ਵਿਸ਼ਾਲ ਹੋਵੇਗਾ ਓਨੇ ਹੀ ਵੱਡੇ ਉਸਦੇ ਸੁਪਨੇ ਹੋਣਗੇ। ਕੁਝ ਲੋਕ ਹਮੇਸ਼ਾਂ ਆਪਣੀ ਜ਼ਾਤੀ ਜ਼ਿੰਦਗੀ ਵਿੱਚ ਕੀ ਕੁਝ ਪ੍ਰਾਪਤ ਕਰਨਾ ਹੈ ਇਸ ਬਾਰੇ ਹੀ ਸੁਪਨੇ ਲੈਂਦੇ ਰਹਿੰਦੇ ਹਨ ਜਦ ਕਿ ਕੁਝ ਹੋਰ ਲੋਕ ਆਪਣੇ ਇਲਾਕੇ, ਆਪਣੇ ਸਮਾਜ, ਆਪਣੇ ਦੇਸ਼ ਅਤੇ ਸਮੁੱਚੀ ਮਨੁੱਖ ਜਾਤੀ ਬਾਰੇ ਸੁਪਨੇ ਲੈਂਦੇ ਹਨ। ਵਿਅਕਤੀਗਤ ਜ਼ਿੰਦਗੀ ਬਾਰੇ ਸੁਪਨੇ ਲੈਣੇ ਮਾੜੀ ਗੱਲ ਤਾਂ ਨਹੀਂ ਪਰ ਕਈ ਵਾਰ ਇਹ ਸੁਪਨੇ ਲੈਂਦਾ ਬੰਦਾ ਇਹ ਭੁੱਲ ਜਾਂਦਾ ਹੈ ਕਿ ਜ਼ਾਤੀ ਜ਼ਿੰਦਗੀ ਦੇ ਸੁਪਨੇ ਸਮੂਹ ਨਾਲੋਂ ਟੁੱਟਕੇ ਪੂਰੇ ਨਹੀਂ ਕੀਤੇ ਜਾ ਸਕਦੇ। ਜ਼ਾਤੀ ਜ਼ਿੰਦਗੀ ਬਾਰੇ ਲਏ ਸੁਪਨੇ ਵਿਅਕਤੀ ਦੀ ਮੌਤ ਨਾਲ ਹੀ ਖਤਮ ਹੋ ਜਾਂਦੇ ਹਨ ਜਦ ਕਿ ਸਮੂਹ ਵਾਸਤੇ ਲਏ ਸੁਪਨੇ ਪੂਰੇ ਕਰਨ ਲਈ ਹੋਰ ਲੋਕ ਉਠਦੇ ਰਹਿੰਦੇ ਹਨ। ਪਾਸ਼ ਖੁਦ ਨੇ ਆਪਣੇ ਲੋਕਾਂ ਦੇ ਬਿਹਤਰ ਭਵਿੱਖ ਲਈ ਕੁਝ ਸੁਪਨੇ ਸੰਜੋਏ ਸਨ। 23 ਮਾਰਚ ਨੂੰ ਪਾਸ਼ ਦਾ ਕਤਲ ਹੋ ਗਿਆ, ਪਾਸ਼ ਦੇ ਵਿਅਕਤੀਗਤ ਸੁਪਨੇ ਖਤਮ ਹੋ ਗਏ ਪਰ ਉਸ ਵੱਲੋਂ ਲੋਕਾਂ ਲਈ ਲਏ ਸੁਪਨੇ ਖਤਮ ਨਹੀਂ ਹੋਏ। ਉਸਦੇ ਇਹ ਸਮੂਹਿਕ ਸੁਪਨੇ ਹੋਰ ਲੋਕਾਂ ਦੀ ਸੋਚ ਦਾ ਹਿੱਸਾ ਬਣ ਗਏ।

ਸਮਾਜ ਦਾ ਹੁਣ ਤੱਕ ਜਿੰਨਾ ਵਿਕਾਸ ਹੋਇਆ ਹੈ ਇਹ ਉਨ੍ਹਾਂ ਲੋਕਾਂ ਦੀ ਬਦੌਲਤ ਹੀ ਹੈ ਜਿੰਨਾਂ ਨੇ ਇਸ ਸਮਾਜ ਨੂੰ ਬਿਹਤਰ ਬਨਾਉਣ, ਜ਼ਿੰਦਗੀ ਨੂੰ ਸਮੁੱਚੀ ਮਨੁੱਖਤਾ ਲਈ ਖੂਬਸੂਰਤ ਬਨਾਉਣ ਦੇ ਸੁਪਨੇ ਲਏ ਅਤੇ ਫਿਰ ਇਹਨਾਂ ਸੁਪਨਿਆਂ ਨੂੰ ਪੂਰਾ ਕਰਨ ਲਈ ਸੰਘਰਸ਼ ਕੀਤਾ। ਮਨੁੱਖਤਾ ਖਾਤਰ ਲਏ ਸੁਪਨੇ ਪੂਰੇ ਵੀ ਹੁੰਦੇ ਹਨ ਅਤੇ ਅਧੂਰੇ ਵੀ ਰਹਿੰਦੇ ਹਨ ਪਰ ਇਹ ਕਦੇ ਮੁਕਦੇ ਨਹੀਂ। ਜਦ ਇੱਕ ਸੁਪਨਾ ਪੂਰਾ ਹੋ ਜਾਂਦਾ ਹੈ ਤਾਂ ਨਵੇਂ ਸੁਪਨੇ ਲਏ ਜਾਂਦੇ ਹਨ। ਇਹ ਸੁਪਨੇ ਹੀ ਜ਼ਿੰਦਗੀ ਨੂੰ ਮਕਸਦ ਦਿੰਦੇ ਹਨ, ਨਵੇਂ ਨਵੇਂ ਅਰਥ ਦਿੰਦੇ ਹਨ। ਕਈ ਵਾਰ ਇਨਾਂ ਸੁਪਨਿਆਂ ਦੀ ਪੂਰਤੀ ਸਹਿਜ ਭਾਅ ਹੁੰਦੀ ਜਾਂਦੀ ਹੈ ਅਤੇ ਕਈ ਵਾਰ ਵੱਡੀਆਂ ਉਥਲਾਂ-ਪੁਥਲਾਂ ਅਤੇ ਵੱਡੀਆਂ ਕੁਰਬਾਨੀਆਂ ਦੇ ਬਾਵਜੂਦ ਵੀ ਇਨ੍ਹਾਂ ਦੀ ਪੂਰਤੀ ਵਿੱਚ ਅੜਿੱਕਾ ਬਣਿਆ ਰਹਿੰਦਾ ਹੈ। ਫਿਰ ਵੀ ਸੁਪਨਿਆਂ ਦੀ ਪੂਰਤੀ ਲਈ ਮਨੁੱਖ ਦਾ ਸੰਘਰਸ਼ ਚਲਦਾ ਰਹਿੰਦਾ ਹੈ। ਜਿਸ ਦੇ ਕੋਲ ਕੋਈ ਸੁਪਨਾ ਹੀ ਨਹੀਂ ਉਹ ਕਾਹਦੇ ਲਈ ਜੀਵੇਗਾ ਅਤੇ ਕਾਹਦੇ ਲਈ ਸੰਘਰਸ਼ ਕਰੇਗਾ।

ਐਸ ਵਕਤ ਜਿਹੋ-ਜਿਹਾ ਦੌਰ ਚੱਲ ਰਿਹਾ ਹੈ ਇਸ ਵਿੱਚ ਸੁਪਨਿਆਂ ਨੂੰ ਮਰ ਜਾਣ ਤੋਂ ਬਚਾਉਣਾ ਸਭ ਤੋਂ ਜ਼ਰੂਰੀ ਹੈ ਕਿਉਂਕਿ ਸਾਡੇ ਤੋਂ ਵੱਧ ਇਸ ਗੱਲ ਨੂੰ ਕੋਈ ਨਹੀਂ ਜਾਣਦਾ ਕਿ *ਸਭ ਤੋਂ ਖਤਰਨਾਕ ਹੁੰਦਾ ਹੈ ਸਾਡੇ ਸੁਪਨਿਆਂ ਦਾ ਮਰ ਜਾਣਾ।*

*ਰਾਜਪਾਲ ਸਿੰਘ*



# ਆਤਮਾ ਨੂੰ ਰੱਦ ਕਰਨ ਦਾ ਵਿਗਿਆਨਕ ਆਧਾਰ

*ਡਾ. ਅਜੀਤਪਾਲ ਸਿੰਘ ਐਮ.ਡੀ.*

ਤੁਸੀਂ ਇਕ ਹਾਈਡਰ (ਇਕ ਤਰ੍ਹਾਂ ਦਾ ਜੀਵ) ਲਓ ਤੇ ਉਸ ਦੇ 100 ਟੁਕੜੇ ਕਰ ਦਿਓ। ਤੁਸੀਂ ਵੇਖੋਗੇ ਕਿ ਸਾਰੇ ਦੇ ਸਾਰੇ ਟੁਕੜੇ ਜਿਉਂਦੇ ਹਨ। ਇਕ ਵੀ ਟੁਕੜਾ ਨਹੀਂ ਮਰਿਆ। ਇਹ ਕੀ ਸਿੱਧ ਕਰਦਾ ਹੈ? ਇਸ ਘਟਨਾ ਨਾਲ ਕੁਝ ਤੱਥ ਸਾਹਮਣੇ ਆ ਜਾਂਦੇ ਹਨ। ਪਹਿਲਾ ਇਹ ਕਿ ਜੇ ਸ੍ਰੀ ਭਗਵਤ ਗੀਤਾ ਅਨੁਸਾਰ ਆਤਮਾ ਕੱਟਦੀ ਨਹੀਂ ਤਾਂ ਉਹ ਸੰਪੂਰਨ ਰੂਪ 'ਚ ਹਾਈਡਰਾਂ ਦੇ ਕੱਟੇ ਹੋਏ ਸੌ ਟੁਕੜਿਆਂ 'ਚੋਂ ਇਕ ਹੀ ਟੁਕੜੇ 'ਚ ਹੋਣੀ ਚਾਹੀਦੀ ਹੈ ਅਤੇ ਸਿਰਫ ਉਹੀ ਟੁਕੜਾ ਜਿਸ ਵਿਚ ਆਤਮਾ ਹੈ, ਜਿਉਂਦਾ ਰਹਿਣਾ ਚਾਹੀਦਾ ਹੈ। ਸਾਰੇ ਦੇ ਸਾਰੇ ਬਚੇ 99 ਟੁਕੜੇ ਮਰ ਜਾਣੇ ਚਾਹੀਦੇ ਹਨ। ਪਰ ਅਜਿਹਾ ਨਹੀਂ ਹੋਇਆ। ਇਸ ਗੱਲ ਨਾਲ ਦੋ ਸੰਭਾਵਨਾਵਾਂ ਪੈਦਾ ਹੁੰਦੀਆਂ ਹਨ। ਇਕ ਇਹ ਕਿ ਆਤਮਾ 'ਚ ਸੌ ਟੁਕੜੇ ਹੋ ਗਏ ਅਤੇ ਹਰੇਕ ਭਾਗ 'ਚ 1/100 ਆਤਮਾ ਚਲੀਆਂ ਗਈਆਂ ਅਤੇ ਸਾਰੇ ਭਾਗ ਜਿਉਂਦੇ ਰਹੇ ਜੋ ਸ੍ਰੀ ਭਗਵਤ ਗੀਤਾ ਅਨੁਸਾਰ ਸੰਭਵ ਨਹੀਂ ਹੈ ਤਾਂ ਫਿਰ ਇਕ ਦੂਜੀ ਸੰਭਾਵਨਾ ਬਾਕੀ ਰਹਿ ਜਾਂਦੀ ਹੈ ਕਿ ਹਾਈਡਰਾ ਦੇ ਇਕ ਭਾਗ 'ਚ ਸੰਪੂਰਨ ਆਤਮਾ ਚਲੀ ਗਈ ਤੇ ਬਾਕੀ ਬਚੇ ਹੋਏ 99 ਭਾਗ ਬਿਨਾ ਹੀ ਆਤਮਾ ਦੇ ਜਿਉਂਦੇ ਹਨ ਭਾਵ ਜੀਵ ਦੇ ਜਿਉਂਦੇ ਰਹਿਣ ਵਿਚ ਕਿਸੇ ਆਤਮਾ ਦਾ ਕੋਈ ਯੋਗਦਾਨ ਨਹੀਂ ਹੈ ਮਤਲਬ ਬਿਨਾ ਆਤਮਾ ਨਾ ਦੀ ਵਸਤੂ ਤੋਂ ਹੀ ਸਾਰੇ ਪ੍ਰਾਣੀ ਜਿਉਂਦੇ ਹਨ ਤੇ ਆਤਮਾ ਨਾਂ ਦੀ ਕਿਸੇ ਵਸਤੂ ਦੀ ਕੋਈ ਹੋਂਦ ਨਹੀਂ ਹੈ। ਇਸੇ ਤਰ੍ਹਾਂ ਗੰਡੋਏ ਨੂੰ ਦੋ ਭਾਗਾਂ 'ਚ ਕੱਟਣ ਪਿੱਛੋਂ ਦੋਨੋ ਹੀ ਭਾਗ ਕੁਝ ਦੇਰ ਤਕ ਜਿਉਂਦੇ ਰਹਿੰਦੇ ਹਨ। ਜਿਸ ਨਾਲ ਇਹ ਸਿੱਧ ਹੁੰਦਾ ਹੈ ਕਿ ਜਾਂ ਤਾਂ ਆਤਮਾ ਕੱਟ ਕੇ ਦੋ ਭਾਗਾਂ 'ਚ ਵੰਡੀ ਗਈ ਜਾਂ ਫਿਰ ਇਕ ਭਾਗ ਆਤਮਾ ਨਾਲ ਜਿੰਦਾ ਤੇ ਦੂਜਾ ਬਿਨਾ ਆਤਮਾ ਦੇ ਜਿੰਦਾ ਹੈ। ਇਸੇ ਤਰ੍ਹਾਂ ਹੀ ਕਿਰਲੀ ਦੀ ਪੂਛ ਕੱਟਣ 'ਤੇ ਵੀ ਕਾਫੀ ਦੇਰ ਤਕ ਜਿਉਂਦੀ ਯਾਨੀ ਹਿਲਦੀ-ਜੁਲਦੀ ਰਹਿੰਦੀ ਹੈ।

*ਆਤਮਾ ਦਾ ਰੂਪ ਅਤੇ ਆਕਾਰ:* ਆਤਮਾ ਦੀ ਹੋਂਦ ਬਾਰੇ ਕੁਝ ਲੋਕ ਇਕ ਅਖੌਤੀ ਵਿਗਿਆਨਕ ਤਜਰਬੇ ਦਾ ਹਵਾਲਾ ਦਿੰਦੇ ਹਨ ਜੋ ਇਸ ਤਰਾਂ ਹੈ: ਇਕ ਪ੍ਰਯੋਗ ਵਿਚ ਇਕ ਮਰਨ ਕਿਨਾਰੇ ਵਿਅਕਤੀ ਨੂੰ ਇਕ ਸ਼ੀਸ਼ੇ ਦੇ ਬਰਤਨ'ਚ ਇਸ ਪ੍ਰਕਾਰ ਬੰਦ ਕਰ ਦਿਤਾ ਗਿਆ ਕਿ ਕੁਝ ਵੀ ਬਾਹਰੋਂ ਅੰਦਰ ਤੇ ਅੰਦਰੋਂ ਬਾਹਰ ਨਾ ਜਾ ਸਕੇ ਭਾਵ ਬਰਤਨ ਨੂੰ ਏਅਰਟਾਈਟ ਕਰ ਦਿਤਾ ਗਿਆ। ਇਹ ਵੇਖਿਆ ਹੈ ਕਿ ਜਦ ਬਰਤਨ ਦੇ ਅੰਦਰ ਦਾ ਆਦਮੀ ਮਰਿਆ ਤਾਂ ਬਰਤਨ ਟੁੱਟ ਗਿਆ। ਇਸ ਬਰਤਨ ਟੁੱਟਣ ਦੀ ਘਟਨਾ ਨੂੰ ਆਤਮਾ ਸਮਰਥਕ ਵਿਅਕਤੀ ਇਸ ਤਰ੍ਹਾਂ ਵਰਤਦੇ ਹਨ ਕਿ ਬਰਤਨ ਦੇ ਅੰਦਰ ਮਰਨ ਵਾਲਾ ਵਿਅਕਤੀ ਜਦ ਮਰਿਆ ਅਤੇ ਉਸਦੀ ਆਤਮਾ ਜਦ ਬਾਹਰ ਨਿਕਲੀ ਤਾਂ ਬਰਤਨ ਟੁੱਟ ਗਿਆ। ਇਹ ਘਟਨਾ ਸਿੱਧ ਕਰਦੀ ਹੈ ਕਿ ਵਿਅਕਤੀ ਦੇ ਮਰਨ ਤੋਂ ਬਾਅਦ ਹੀ ਆਤਮਾ ਸਰੀਰ ਤੋਂ ਬਾਹਰ ਨਿਕਲੀ ਭਾਵ ਆਤਮਾ ਹੀ ਸਰੀਰ ਨੂੰ ਰਿਜਉਂਦਿਆਂ ਰਖਦੀ ਹੈ। ਉਪਰੋਕਤ ਘਟਨਾ ਕਿਸੇ ਵੀ ਤਰ੍ਹਾਂ ਤਰਕ ਦੇ ਆਧਾਰ 'ਤੇ ਆਤਮਾ ਨੂੰ ਸਿੱਧ ਨਹੀਂ ਕਰ ਸਕਦੀ ਹੈ। ਜਿੱਥੋਂ ਤੱਕ ਕੱਚ ਦੇ ਬਰਤਨ ਦੇ ਟੁੱਟਣ ਦਾ ਸਬੰਧ ਹੈ ਉਸਦਾ ਜਵਾਬ ਹੈ ਕਿ ਆਦਮੀ ਦੇ ਮਰਨ 'ਤੇ ਉਸ ਦੇ ਸਰੀਰ ਵਿਚੋਂ ਮਰਨ ਉਪਰੰਤ ਹੋਈ ਰਸਾਇਣਕ ਕ੍ਰਿਆ ਜਿਵੇਂ ਸਰੀਰ ਦਾ ਸੜਨਾ, ਫੁੱਲਣਾ ਆਦਿ ਦੇ ਸਿੱਟੇ ਵਜੋਂ ਅੰਦਰ ਦੇ ਦਬਾਅ ਦੇ ਬਦਲਣ ਕਾਰਨ ਬਾਹਰੀ ਵਾਧੂ ਦਬਾਅ ਅਤੇ ਅੰਦਰ ਦੇ ਦਬਾਅ 'ਚ ਫਰਕ ਆ ਜਾਵੇਗਾ, ਇਸੇ ਕਾਰਨ ਹੀ ਕੱਚ ਦਾ ਬਰਤਨ ਟੁੱਟਿਆ, ਉਸ ਦੇ ਟੁੱਟਣ 'ਚ ਕਿਸੇ ਆਤਮਾ ਦਾ ਕੋਈ ਯੋਗਦਾਨ ਨਹੀਂ ਹੈ। ਅੱਜ ਦੇ ਵਿਗਿਆਨਕ ਯੁੱਗ 'ਚ ਇਹ ਪ੍ਰਮਾਣਿਤ ਹੋ ਚੁੱਕਾ ਹੈ ਕਿ ਪ੍ਰਕਾਸ਼ ਫੋਟੋਨ ਰਾਹੀਂ, ਬਿਜਲੀ ਇਲੈਕਟਰਾਨ ਰਾਹੀਂ, ਰੈਡੀਅਮ ਅਲਫਾ ਬੀਟਾ ਗਾਮਾ ਕਿਰਨਾਂ ਰਾਹੀਂ ਇੱਕ ਥਾਂ ਤੋਂ ਦੂਜੀ ਥਾਂ ਤੱਕ ਹਜ਼ਾਰਾਂ ਮੀਲ ਚੱਲ ਕੇ ਉਸ ਮਾਧਿਅਮ ਨੂੰ ਜਿਸ ਵਿਚੋਂ ਦੀ ਉਹ ਹੋ ਕੇ ਲੰਘਦੇ ਹਨ, ਨੂੰ ਬਿਨਾ ਨੁਕਸਾਨ ਪਹੁੰਚਾਏ ਚਲੇ ਜਾਂਦੇ ਹਨ। ਬਿਜਲੀ-ਪ੍ਰਵਾਹ ਕਿਸੇ ਵੀ ਬਿਜਲੀ ਸੁਚਾਲਕ ਪਦਾਰਥ ਦੇ ਅੰਦਰੋਂ ਇਲੈਕਟਰੋਨ ਦੇ ਚਲਣ ਨਾਲ ਹੁੰਦਾ ਹੈ ਅਤੇ ਇਸ ਤਰ੍ਹਾਂ ਇਲੈਕਟਰਾਨ ਚਲਣ ਵਿਚ ਉਸ ਪਦਾਰਥ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਉਂਦਾ ਕਿਉਂਕਿ ਹਰੇਕ ਪਦਾਰਥ ਅਣੂਆਂ ਪ੍ਰਮਾਣੂਆਂ ਦੁਆਰਾ ਬਣਿਆ ਹੁੰਦਾ ਹੈ ਤੇ ਇਹਨਾਂ ਅਣੂਆਂ ਪ੍ਰਮਾਣੂਆਂ 'ਚ ਏਨੀ ਖਾਲੀ ਥਾਂ ਹੁੰਦੀ ਹੈ ਕਿ ਇਲੈਕਟਰਾਨ ਬੜੀ ਅਸਾਨੀ ਨਾਲ ਇਸ ਦੇ ਅੰਦਰ ਦੀ ਨਿਕਲ ਜਾਂਦਾ ਹੈ। ਇਸ ਤਰ੍ਹਾਂ ਪ੍ਰਕਾਸ਼ ਦੇ ਚਲਣ ਲਈ ਫੋਟੋਨ ਦੀ ਜ਼ਰੂਰਤ ਹੁੰਦੀ ਹੈ ਕਿਉਂਕਿ ਪ੍ਰਕਾਸ਼ ਸਰੋਤ ਤੋਂ ਚਲ ਕੇ ਆਪਣੇ ਆਸ ਪਾਸ ਲੱਗੇ ਕੱਚ ਤੇ ਹੋਰ ਪਾਰਦਰਸ਼ਕ ਪਦਾਰਥਾਂ ਨੂੰ ਪਾਰ ਕਰਦਾ ਹੋਇਆ ਕਾਫੀ ਦੂਰ ਤਾਈਂ ਚਲਾ ਜਾਂਦਾ ਹੈ ਅਤੇ ਉਹ ਫੋਟੋਨ ਆਪਣੇ ਰਾਹ ਵਿਚ ਆਏ ਕੱਚ ਤੇ ਹੋਰ ਪਾਰਦਰਸ਼ਕ ਪਦਾਰਥਾਂ ਨੂੰ ਬਿਨਾ ਹਾਨੀ ਪਹੁੰਚਾਏ ਪਾਰ ਕਰ ਸਕਦਾ ਹੈ। ਇਸ ਤਰ੍ਹਾਂ ਕੱਚ ਨੂੰ ਪਾਰ ਕਰਨ ਵਿਚ ਪ੍ਰਕਾਸ਼ ਦੇ ਫੋਟੋਨ ਕੱਚ ਨੂੰ ਨਹੀਂ ਤੋੜਦੇ ਕਿਉਂਕਿ ਕੱਚ ਜਾਂ ਪਾਰਦਰਸ਼ੀ ਪਦਾਰਥ ਦੇ ਅਣੂਆਂ 'ਚ ਏਨੀ ਖਾਲੀ ਜਗ੍ਹਾ ਹੁੰਦੀ ਹੈ ਕਿ ਫੋਟੋਨ ਬੜੀ ਆਸਾਨੀ ਨਾਲ ਪਾਰ ਕਰ ਜਾਂਦਾ ਹੈ। ਇਸ ਤਰ੍ਹਾਂ ਰੇਡੀਏਸ਼ਨ(ਵਿਕਿਰਨ)ਵਿਚ ਅਲਫਾ ਬੀਟਾ ਗਾਮਾ ਕਿਰਣਾਂ ਨਿਕਲ ਕੇ ਹਰ ਤਰ੍ਹਾਂ ਦੇ ਮਾਧਿਅਮ ਨੂੰ ਲੰਘਦਿਆਂ ਬਿਨਾ ਉਸ ਮਾਧਿਅਮ (ਸ਼ੀਸ਼ਾ, ਤਾਂਬਾ, ਕੱਚ, ਲੋਹਾ ਆਦਿ) ਨੂੰ ਨੁਕਸਾਨ ਪਹੁੰਚਾਇਆਂ ਬੜੀ ਅਸਾਨੀ ਨਾਲ ਪਾਰ ਕਰ ਜਾਂਦੇ ਹਨ। ਪ੍ਰਕਾਸ਼ ਵਾਹਕ ਫੋਟੋਨ, ਬਿਜਲਈ ਵਾਹਕ ਇਲੈਕਟਰੋਨ, ਵਿਕਰਣ ਵਾਹਕ ਅਲਫਾ, ਬੀਟਾ ਕਿਰਣਾਂ ਜੋ ਕਿ ਅਸਲ ਵਿਚ ਇਲੈਕਟਰੋਨ ਹੀ ਹੁੰਦੇ ਹਨ। ਇਲੈਕਟਰੋਨ ਦਾ ਭਾਰ ਤੇ ਆਇਤਨ ਵਿਗਿਆਨਕਾਂ ਵੱਲੋਂ ਜਾਣ ਲਏ ਗਏ ਹਨ। ਇਲੈਕਟਰੋਨ ਦਾ ਭਾਰ ਕਿਲੋ ਗ੍ਰਾਮ ਤੇ ਇਲੈਕਟਰੋਨ ਦਾ ਆਇਤਨ ਕੁਬਿਕ ਮੀਟਰ (ਘਣ ਮੀਟਰ) ਇਕ ਸ਼ੀਸ਼ੀ ਦੇ ਅਰਬਾਂ-ਖਰਬਾਂ ਭਾਗ ਤੋਂ ਵੀ ਛੋਟਾ ਇਲੈਕਟਰੋਨ ਹੁੰਦਾ ਹੈ। ਮੰਨਿਆ ਕਿ ਆਤਮਾ ਇਲੈਕਟਰੋਨ ਤੋਂ ਵੀ ਛੋਟੀ ਹੈ ਤਾਂ ਉਹ ਬਿਨਾ ਉਸ ਬਰਤਨ ਨੂੰ

ਤੋੜਿਆਂ ਹੀ ਨਿਕਲ ਜਾਵੇਗੀ ਕਿਉਂਕਿ ਵਿਕਿਰਣ ਕ੍ਰਿਣਾਂ (ਬੀਟਾ, ਅਲਫਾ ਕਿਰਣਾਂ, ਇਲੈਕਟਰੋਨ) ਆਤਮਾ ਤੋਂ ਵੱਡੇ ਹਨ ਅਤੇ ਜਦੋਂ ਉਹ ਕਿਰਣਾਂ ਉਸ ਬਰਤਨ ਨੂੰ ਬਿਨਾ ਤੋੜੇ ਨਿਕਲ ਗਏ ਤਾਂ ਫਿਰ ਉਸ ਤੋਂ ਛੋਟੀ ਆਤਮਾ ਬਿਨਾ ਬਰਤਨ ਨੂੰ ਤੋੜੇ ਨਿਕਲ ਜਾਣੀ ਚਾਹੀਦੀ ਸੀ। ਜਿਵੇਂ ਕਿ ਜੇ ਕਿਸੇ ਦਰਵਾਜੇ ਤੋਂ ਵੱਡਾ ਹਾਥੀ ਦਰਵਾਜ਼ੇ ਨੂੰ ਤੋੜੇ ਬਿਨਾ ਨਿਕਲ ਜਾਂਦਾ ਹੈ ਤਾਂ ਫਿਰ ਉਸ ਤੋਂ ਛੋਟਾ ਜੀਵ ਆਦਮੀ ਤਾਂ ਨਿਕਲ ਹੀ ਜਾਣਾ ਚਾਹੀਦਾ ਹੈ। ਆਦਮੀ ਨੂੰ ਦਰਵਾਜ਼ੇ ਤੋਂ ਨਿਕਲਣ ਲਈ ਹਾਥੀ ਨਾਲੋਂ ਥੋੜੀ ਜਗ੍ਹਾ ਚਾਹੀਦੀ ਹੈ। ਜਦ ਆਤਮਾ ਇਲੈਕਟਰੋਨ, ਪ੍ਰੋਟੋਨ, ਨਿਊਟਰੋਨ ਤੋਂ ਵੱਡੀ ਹੈ ਤਾਂ ਫਿਰ ਉਸ ਦਾ ਭਾਰ ਤੇ ਆਇਤਨ ਲੱਭਿਆ ਜਾਣਾ ਚਾਹੀਦਾ ਹੈ ਕਿਉਂਕਿ ਉਪਰੋਕਤ ਸਾਰੇ ਕਣਾਂ ਦਾ ਭਾਰ ਤੇ ਆਇਤਨ ਤਾਂ ਅਸੀਂ ਪ੍ਰਯੋਗ ਤੋਂ ਜਾਣ ਲਿਆ ਹੈ। ਤਾਂ ਫਿਰ ਆਤਮਾ ਦਾ ਭਾਰ ਤੇ ਆਇਤਨ ਅੱਜ ਤੱਕ ਕਿਉਂ ਨਹੀਂ ਨਿਕਲ ਸਕਿਆ? ਆਖਰ ਕਿਉਂ ਸ਼ਾਇਦ ਇਸ ਲਈ ਕਿ ਇਸ ਪ੍ਰਕਾਰ ਦੀ ਕੋਈ ਵਸਤੂ ਹੈ ਹੀ ਨਹੀਂ। ਜੇ ਹੁੰਦੀ ਤਾਂ ਕਿਤੇ ਨਾ ਕਿਤੇ ਉਸ ਦੀ ਹੋਂਦ ਵੀ ਹੁੰਦੀ। ਉਸ ਦਾ ਭਾਰ ਜਾਂ ਅਕਾਰ ਕੁਝ ਤਾਂ ਵਿਖਾਈ ਦਿੰਦਾ? ਆਓ ਦੇਖੀਏ ਹੁਣ ਸਰੀਰ ਦੇ ਕਿਸ ਭਾਗ 'ਚ ਆਤਮਾ ਹੁੰਦੀ ਹੈ। ਸਧਾਰਨ ਸਰੀਰ 'ਚ ਕੁਝ ਸੈਲਾਂ ਦੀ ਗਿਣਤੀ 2 ਖਰਬ 30 ਅਰਬ ਹੁੰਦੀ ਹੈ ਅਤੇ ਹਰੇਕ ਸੈਲ ਦੀ ਅੱਗੇ ਵੰਡ ਹੁੰਦੀ ਰਹਿੰਦੀ ਹੈ। ਸਰੀਰ ਦੇ ਢਾਂਚੇ ਤੋਂ ਇਲਾਵਾ ਜੋ ਕੁਝ ਵੀ ਹੈ ਉਹ ਜਲ, ਖਣਿਜ ਪਦਾਰਥ, ਲਵਣ ਆਦਿ ਹਨ ਜੋ ਕਿ ਸੈਲਾਂ ਵਿੱਚ ਬੰਨੇ ਹਨ।

***ਕੀ ਆਤਮਾ ਸਾਹ ਲੈਂਦੀ ਹੈ? ਕੀ ਬਿਨਾ ਆਤਮਾ ਦੇ ਸੈਲ ਵਧ ਫੁੱਲ ਸਕਦੇ ਹਨ?***

ਫੇਫੜਾ ਤਾਂ ਇਕ ਸਧਾਰ ਮਸ਼ੀਨ ਹੈ ਜੋ ਹਵਾ ਨੂੰ ਖਿੱਚ ਕੇ ਲਹੂ ਕੋਲ ਪਹੁੰਚਾ ਦਿੰਦੀ ਹੈ। ਲਹੂ ਰਾਹੀਂ ਜੋ ਆਕਸੀਜਨ ਜਾਂਦੀ ਹੈ ਉਹ ਸਰੀਰ ਦੇ ਹਰ ਸੈਲ ਤਾਈਂ ਪਹੁੰਚਦੀ ਹੈ ਤਾਂ ਫਿਰ ਕੀ ਜੀਵ ਹਰ ਸੈਲ 'ਚ ਰਹਿੰਦਾ ਹੈ? ਜਿਸਨੂੰ ਆਕਸੀਜਨ ਦੀ ਲੋੜ ਹੈ? ਸਰੀਰ ਵਿਚ ਢਾਂਚੇ ਨੂੰ ਛੱਡਕੇ ਬਾਕੀ ਜੋ ਕੁਝ ਵੀ ਹੈ, ਉਹ ਸਧਾਰਨ ਜਲ, ਖਣਿਜ, ਲਵਣ, ਖਾਦ ਪਦਾਰਥ ਆਦਿ ਅਣੂ ਸੈਲਾਂ 'ਚ ਅੱਡ ਅੱਡ ਬੰਨੇ ਹੁੰਦੇ ਹਨ। ਜਿਵੇਂ ਪਿਆਜ ਦੇ ਛਿਲਕੇ ਉਤਾਰਦੇ ਜਾਓ ਤਾਂ ਅਖੀਰ ਤਕ ਸਿਵਾਏ ਛਿਲਕਿਆਂ ਦੇ ਹੋਰ ਕੁਝ ਨਹੀਂ ਮਿਲਦਾ, ਇਸੇ ਤਰਾਂ ਕਿਸੇ ਵੀ ਜੀਵ-ਜੰਤੂ ਦੇ ਸਰੀਰ ਨੂੰ ਆਪ ਬਰੀਕ ਤੋਂ ਬਰੀਕ ਟੁਕੜਿਆਂ 'ਚ ਕਟਦੇ ਜਾਓ ਸਿਵਾਏ ਸੈਲਾਂ ਦੇ ਇਸ ਸਰੀਰ 'ਚ ਕੁਝ ਨਹੀਂ ਮਿਲਦਾ। ਸਰੀਰ ਦਾ ਢਾਂਚਾ ਤੇ ਖੋਲ ਵੀ ਵੱਖ ਵੱਖ ਕਿਸਮ ਦੇ ਸੈਲਾਂ ਨਾਲ ਹੀ ਬਣਦਾ ਹੈ। ਸਰੀਰ 'ਚ ਸਾਰੇ ਸੈਲ ਜੀਵਤ ਹਨ ਜੋ ਲੰਮੇ ਸਮੇਂ ਤਕ ਜਿਉਂਦੇ ਹਨ ਉਹ ਘੱਟ ਸਰਗਰਮ ਰਹਿੰਦੇ ਹਨ ਤੇ ਜਿਨ੍ਹਾਂ ਸੈਲਾਂ ਦੀ ਉਮਰ ਛੋਟੀ ਹੈ ਜਿਵੇਂ ਲਹੂ ਸੈਲ ਉਹ ਵੱਧ ਸਰਗਰਮ ਰਹਿੰਦੇ ਹਨ। ਕਿਸੇ ਵੀ ਸੈਲ ਨੂੰ ਸਰੀਰ ਤੋਂ ਬਾਹਰ ਕੱਢ ਕੇ, ਅਜਿਹੇ ਖਣਿਜ ਤਰਲ 'ਚ ਰਖਿਆ ਜਾ ਸਕਦਾ ਹੈ ਜਿਸ ਦੀ ਬਣਾਵਟ ਸਰੀਰ ਦੇ ਅੰਦਰ ਦੇ ਵਾਤਾਵਰਣ ਨਾਲ ਮਿਲਦੀ ਹੋਵੇ। ਉਹ ਇਕੱਲਾ ਸੈਲ ਉਸ ਸਵਣ-ਯੁਕਤ ਪਾਣੀ 'ਚ ਨਾ ਸਿਰਫ ਜਿਉਂਦਾ ਰਹਿੰਦਾ ਹੈ ਬਲਕਿ ਵਧਦਾ-ਫੁਲਦਾ ਵੀ ਹੈ। ਇਸ ਦਾ ਸਿੱਧਾ ਅਰਥ ਇਹ ਹੋਇਆ ਕਿ ਜੇ ਸਰੀਰ ਦੇ ਅੰਦਰ ਕੋਈ ਆਤਮਾ ਹੁੰਦੀ ਤਾਂ ਕੀ ਉਸ ਦਾ ਸੈਲਾਂ'ਤੇ ਕੋਈ ਕੰਟਰੋਲ ਨਾ ਹੁੰਦਾ? ਸਰੀਰ ਤੋਂ ਵੱਖ ਹੋ ਕੇ ਵੀ ਸੈਲ ਵਧ ਫੁੱਲ ਸਕਦਾ?

*ਭੋਜਨ ਤੇ ਆਤਮਾ:* ਜਾਨਵਰ ਜੋ ਵੀ ਖਾਂਦਾ ਹੈ ਉਨ੍ਹਾਂ ਵਿਚੋਂ ਬਹੁਤੇ ਜਾਨਵਰ ਪਹਿਲਾਂ ਉਸ ਨੂੰ ਆਪਣੇ ਮੂੰਹ 'ਚ ਚਬਾਉਂਦੇ ਹਨ। ਜੀਭ ਦੀ ਲਾਰ ਨਾਲ ਜੋ ਇਨਜ਼ਾਈਮ ਖਾਣੇ ਵਿਚ, ਮੂੰਹ ਦੇ ਅੰਦਰ ਮਿਲ ਜਾਂਦੇ ਹਨ ਉਹ ਆਪਣੇ ਇਲੈਕਟਰੋਨਾਂ ਰਾਹੀਂ ਖਾਣੇ ਦੇ ਅਣੂਆਂ ਨੂੰ ਪਕੜ ਪਕੜ ਕੇ ਖਾਣੇ ਨੂੰ ਤੋੜ ਤੋੜ ਕੇ ਛੋਟੇ ਅਣੂਆਂ ਵਿਚ ਬਦਲ ਦਿੰਦੇ ਹਨ। ਜੇ ਤੁਸੀਂ ਹਾਈਡਰੋਕਲੋਰਿਕ ਏਸਿਡ ਥੋੜਾ ਜਿੰਨਾ ਵੀ ਪੀ ਜਾਵੋ ਤਾਂ ਉਹ ਏਨਾ ਤੇਜ਼ ਤੇਜਾਬ ਹੁੰਦਾ ਹੈ ਕਿ ਉਸ ਦੇ ਉਤੇਜਿਤ ਹਾਈਡਰੋਜਨ ਪ੍ਰਮਾਣੂ ਤੁਹਾਡੀ ਜੀਭ ਅਤੇ ਗਲੇ ਦੇ ਸੈਲਾਂ ਨਾਲ ਰਸਾਇਣ ਕ੍ਰਿਆ ਕਰਦਿਆਂ ਜੀਭ ਤੇ ਗਲਾ ਸਾੜ ਦੇਣਗੇ। ਪਰ ਉਹ ਹਾਈਡਰੋਕਲੋਰਿਕ ਏਸਿਡ ਪੇਟ ਅੰਦਰ, ਪੇਟ ਦੀ ਚਾਰਦੀਵਾਰੀ ਤੋਂ ਬਣਕੇ ਉਸੇ ਸਮੇਂ ਬਾਹਰ ਆਉਂਦਾ ਹੈ ਜਦ ਪੇਟ 'ਚ ਖਾਣਾ ਜਾਂਦਾ ਹੈ। ਪੇਟ 'ਚ ਖਾਣਾ ਪਹੁੰਚਣ ਪਿਛੋਂ ਉਹ ਐਨਜ਼ਾਈਮ ਸਰਗਰਮ ਹੋ ਜਾਂਦੇ ਹਨ ਤਾਂ ਉਪਰੋਕਤ ਤੇਜਾਬ ਨੂੰ ਬਣਾਉਂਦੇ ਹਨ। ਇਹ ਤੇਜਾਬ ਹੀ ਉਸ ਖਾਣੇ ਨੂੰ ਛੋਟੇ ਛੋਟੇ ਅਣੂਆਂ 'ਚ ਬਦਲਣ ਲਈ ਬਹੁਤ ਸਹਾਇਕ ਹੁੰਦਾ ਹੈ। ਜੇ ਪਾਠਕ ਇਹ ਵੇਖਣਾ ਚਾਹੁਣ ਕਿ ਇਹ ਤੇਜਾਬ ਕਿੰਨੀ ਤੇਜ਼ ਗਤੀ ਨਾਲ ਕੰਮ ਕਰਦਾ ਹੈ ਤਾਂ ਉਹ ਦੁੱਧ ਪੀਂਦੇ ਹੋਏ ਗੋਦ ਦੇ ਕਿਸੇ ਛੋਟੇ ਬੱਚੇ ਨੂੰ ਧਿਆਨ ਨਾਲ ਵੇਖਣ। ਬਹੁਤ ਛੋਟਾ ਬੱਚਾ ਦੁੱਧ ਪੀਂਦਿਆਂ ਕਦੇ ਕਦੇ ਥੋੜਾ ਦੁੱਧ ਬਾਹਰ ਕੱਢ ਦਿੰਦਾ ਹੈ। ਮੂੰਹ 'ਚੋਂ ਬਾਹਰ ਆਉਣ ਵਾਲਾ ਉਹ ਦੁੱਧ ਦੇਖਣ ਨੂੰ ਹੀ ਇਉਂ ਲਗਦਾ ਹੈ ਜਿਵੇਂ ਫਟ ਗਿਆ ਹੋਵੇ, ਏਨੀ ਤੇਜੀ ਗਤੀ ਨਾਲ ਇਹ ਤੇਜਾਬ ਕੰਮ ਕਰਦਾ ਹੈ। ਪੇਟ 'ਚ ਵੀ ਅਨੇਕ ਐਨਜ਼ਾਈਮ ਉਸ ਖਾਣੇ ਨੂੰ ਤੋੜਨ ਦੇ ਕੰਮ 'ਚ ਜੁਟ ਜਾਂਦੇ ਹਨ। ਇਸ ਤਰ੍ਹਾਂ ਦਾ ਛੋਟੇ ਛੋਟੇ ਟੁਕੜਿਆਂ 'ਚ ਟੁੱਟਿਆ ਖਾਣਾ ਵੱਡੀ ਆਂਤੜੀ 'ਚ ਦਾਖਲ ਹੋ ਕੇ ਘੱਟ ਗਤੀ ਨਾਲ ਅਨੇਕਾਂ ਮੋੜ ਕਟਦਿਆਂ ਉਸ ਲੰਬੀ ਆਂਤੜੀ ਵਿਚ ਚਲਦਾ ਹੈ ਤਾਂ ਉਥੇ ਵੀ ਅਨੇਕ ਐਨਜ਼ਾਈਮ ਉਸ ਖਾਣੇ ਨੂੰ ਹੋਰ ਵੀ ਛੋਟੇ ਟੁਕੜਿਆਂ 'ਚ ਵੰਡਦੇ ਰਹਿੰਦੇ ਹਨ। ਅੰਤ ਵਿਚ ਇਹ ਖਾਣਾ ਇਕ ਛਾਲਣੀ 'ਚੋਂ ਛਣ ਕੇ ਬਾਹਰ ਨਿਕਲਦਾ ਹੈ। ਅਨੇਕਾਂ ਜ਼ਰੂਰੀ ਤੱਤ ਖੂਨ ਵਿਚ ਚਲੇ ਜਾਂਦੇ ਹਨ। ਇਹ ਸਾਰਾ ਅਮਲ ਉਹਨਾਂ ਭੋਜਨ ਤੱਤਾਂ ਦੇ ਇਲੈਕਟਰੋਨ ਤੇ ਖੂਨ ਦੇ ਇਲੈਕਟਰੋਨ ਦੇ ਆਕਰਸ਼ਨ ਰਾਹੀਂ ਹੁੰਦਾ ਹੈ। ਫਾਲਤੂ ਕਚਰਾ ਟੱਟੀ ਰਾਹੀਂ ਬਾਹਰ ਆ ਜਾਂਦਾ ਹੈ। ਮੂੰਹ ਤੋਂ ਲੈ ਕੇ ਆਂਤੜੀਆਂ ਤਕ ਕੋਈ ਹਿੱਸਾ ਭੋਜਨ ਨਹੀਂ ਖਾਂਦਾ। ਉਕਤ ਸਾਰੇ ਅੰਗ ਇਸ ਭੋਜਨ ਨੂੰ ਤੋੜ ਕੇਪੀਹ ਕੇ ਛੋਟੇ ਅਣੂਆਂ 'ਚ ਬਦਲਦਿਆਂ ਲਹੂ ਦੇ ਵਹਾਅ ਤਕ ਪਹੁੰਚਾਂਦੇ ਹਨ। ਜਿਸ ਤਰ੍ਹਾਂ ਅਨੇਕਾਂ ਪ੍ਰਣਾਲੀਆਂ ਰਾਹੀਂ ਹਵਾ ਦੀ ਆਕਸੀਜਨ ਖੂਨ ਤਕ ਪੁਜਦੀ ਹੈ ਉਸੇ ਤਰ੍ਹਾਂ ਅਨੇਕ ਪ੍ਰਕਾਰ ਦੀ ਚੁੰਝ ਤੇ ਮੂੰਹ ਲਈ ਭਿੰਨ ਭਿੰਨ ਪ੍ਰਬੰਧ ਦੇ ਪੇਟ ਤੇ ਆਂਤੜੀਆਂ ਖਾਦ ਸਮੱਗਰੀ ਨੂੰ ਇਸ ਤਰ੍ਹਾਂ ਗੁੰਨਦੇ ਹਨ ਜਿਸ ਤਰ੍ਹਾਂ ਛੰਡਣ ਵਾਲਾ ਰੂੰ ਨੂੰ ਛੰਡਦਾ ਹੈ। ਖਾਦ ਸਮੱਗਰੀ ਦੇ ਤਰਲ ਘੋਲ 'ਚੋਂ ਜ਼ਰੂਰੀ ਅਣੂ ਖੂਨ 'ਚ ਮਿਲ ਜਾਂਦੇ ਹਨ। ਇਸ ਤਰ੍ਹਾਂ ਖਾਣਾ ਖਾਣ ਦਾ ਕੰਮ ਵੀ ਆਕਸੀਜਨ ਲੈਣ ਵਾਂਗੂ ਖੂਨ ਹੀ ਕਰਦਾ ਹੈ। ਭੋਜਨ ਕਰਨ 'ਚ ਆਤਮਾ ਦਾ ਕੋਈ ਸਹਿਯੋਗ ਨਹੀਂ ਹੁੰਦਾ।

.....ਬਾਕੀ ਅਗਲੇ ਅੰਕ ਵਿੱਚ



*ਵਿਸ਼ੇਸ਼ ਰਿਪੋਰਟ:*

# ਅੰਧ-ਸ਼ਰਧਾ ਨਿਰਮੂਲਨ ਸੰਮਤੀ ਦਾ ਸਮਾਗਮ

*.....ਰਾਮ ਸਵਰਨ*

ਮਹਾਂਰਾਸ਼ਟਰ ਵਿਚ ਅੰਧਵਿਸ਼ਵਾਸ਼ਾਂ, ਕਿਸਮਤ-ਕਰਮਾਂ, ਵਹਿਮਾਂ-ਭਰਮਾਂ ਖਿਲਾਫ ਵਿਗਿਆਨਕ ਚੇਤਨਾ ਦਾ ਪਾਸਾਰ ਕਰਨ ਤੇ ਚਮਤਕਾਰਾਂ ਦਾ ਪਰਦਾਫਾਸ਼ ਕਰਨ ਵਿਚ ਜੁਟੀ ਲੋਕ ਆਧਾਰ ਵਾਲੀ ਜਥੇਬੰਦੀ "ਅੰਧ ਸ਼ਰਧਾ ਨਿਰਮੂਲਨ ਸੰਮਤੀ" ਦਾ ਰਾਜ ਪੱਧਰੀ ਸਮਾਗਮ ਈਚਲਕਰੰਜੀ ਵਿਖੇ 31 ਜਨਵਰੀ, 2003 ਤੋਂ 2 ਫਰਵਰੀ ਤੱਕ ਹੋਇਆ। ਉਨ੍ਹਾਂ ਦੇ ਬੁਲਾਵੇ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਭੂਰਾ ਸਿੰਘ ਮਹਿਮਾ ਸਰਜਾ, ਰਾਮ ਕੁਮਾਰ ਪਟਿਆਲਾ ਤੇ ਮੈਂ ਸ਼ਮੂਲੀਅਤ ਕੀਤੀ। ਨਗਰਪਾਲਿਕਾ ਈਚਲਕਰੰਜੀ ਦੇ ਆਡੀਟੋਰੀਅਮ 'ਚ ਹੋਏ 'ਬੁਵਾਬਾਜੀ (ਅਖੌਤੀ ਬਾਬੇ) ਖਿਲਾਫ ਸੰਘਰਸ਼ ਪ੍ਰੀਸ਼ਦ-ਰਾਜ ਵਿਆਪੀ ਅਧਿਵੇਸ਼ਨ-ਦਾ ਉਦਘਾਟਨੀ ਸਮਾਰੋਹ ਸ਼ਾਨਦਾਰ ਢੰਗ ਨਾਲ ਹੋਇਆ। ਸੰਮਤੀ ਦੇ ਰਾਜ ਭਰ ਤੋਂ ਆਏ 1200 ਦੇ ਲਗਭਗ ਡੈਲੀਗੇਟ ਤੇ ਦਰਸ਼ਕਾਂ ਨਾਲ ਖਚਾ-ਖਚ ਭਰੇ ਆਡੀਟੋਰੀਅਮ ਵਿਚ ਸਟੇਜ ਉਪਰ ਮਹਾਂਰਾਸ਼ਟਰ ਹੀ ਨਹੀਂ ਬਲਕਿ ਦੇਸ਼ ਭਰ ਵਿਚੋਂ ਨਾਮਣਾ ਖੱਟਣ ਵਾਲੇ ਆਗੂਆਂ ਮਹਾਤਮਾ ਜੋਤੀ ਰਾਓ ਫੂਲੇ, ਸਵਿੱਤਰੀ ਫੂਲੇ, ਸ਼ਾਹੂ ਜੀ ਮਹਾਰਾਜ, ਡਾ.ਬੀ.ਆਰ.ਅੰਬੇਡਕਰ ਤੇ ਅਹੱਲਿਆ ਬਾਈ ਗੋਲਕਰ ਦੀਆਂ ਵੱਡੇ ਆਕਾਰ ਦੀਆਂ ਤਸਵੀਰਾਂ ਰੱਖੀਆਂ ਹੋਈਆਂ ਸਨ। ਉਦਘਾਟਨੀ ਸਮਾਰੋਹ ਵਿਚ ਸਮਾਜਵਾਦੀ ਪਾਰਟੀ ਦੀ ਵਿਧਾਇਕ ਮ੍ਰਿਨਾਲ ਗੋਰੇ, ਸ੍ਰੀ ਸੁਨੀਲ ਦੇਸ਼ਮੁਖ, ਪ੍ਰਧਾਨ ਮਹਾਂਰਾਸ਼ਟਰ ਫਾਊਂਡੇਸ਼ਨ ਅਮਰੀਕਾ, ਸਾਬਕਾ ਐਮ.ਪੀ.ਕਾਲੱਪਾ ਅੱਨਾ ਆਵਾੜੇ, ਸੰਮਤੀ ਦੇ ਸੂਬਾ ਪ੍ਰਧਾਨ ਡਾ.ਨਰੇਂਦਰ ਦੁਬੋਲਕਰ ਤੇ ਬੁਵਾਬਾਜੀ ਸੰਘਰਸ਼ ਪ੍ਰੀਸ਼ਦ ਦੇ ਆਗੂ ਮਾਧਵ ਬਾਵਾਗੇ ਆਦਿ ਪ੍ਰਮੁੱਖ ਸਖਸ਼ੀਅਤਾਂ ਬਿਰਾਜਮਾਨ ਸਨ।

ਸਮਾਗਮ ਦੀ ਸ਼ੁਰੂਆਤ ਵਿਚ ਮਰਾਠਾ ਲੋਕ ਕਲਾਕਾਰਾਂ ਨੇ ਲੋਕ ਧੁਨਾਂ ਨਾਲ ਲੋਕ ਗੀਤ ਗਾ ਕੇ ਰੰਗ ਬੰਨਿਆ। ਕਲਾਕਾਰਾਂ ਵੱਲੋਂ ਲਾਏ ਗਏ ਮਰਾਠੀ ਗੀਤਾਂ ਵਿਚ ਦੇਸ਼ ਭਗਤੀ ਤੇ ਅੰਧ ਸ਼ਰਧਾ ਸਬੰਧੀ ਗੀਤ ਗਾਏ। ਸ੍ਰੀਮਤੀ ਵੰਦਨਾ ਸ਼ਿੰਦੇ ਨੇ ਆਪਣੇ ਕਲਾਕਾਰਾਂ ਨਾਲ ਚਮਤਕਾਰਾਂ ਦੀ ਪੋਲ ਖੋਲਦਾ ਗੀਤ ਪੇਸ਼ ਕੀਤਾ। ਸ੍ਰੀਮਤੀ ਮ੍ਰਿਣਾਲ ਗੋਰੇ ਨੇ ਅੰਧਵਿਸ਼ਵਾਸ਼ ਦਾ ਪ੍ਰਤੀਕ ਗੁੱਡੀ ਨੂੰ ਜਲਾ ਕੇ ਸਮਾਗਮ ਦਾ ਉਦਘਾਟਨ ਕੀਤਾ। ਸ਼ੁਰੂਆਤ ਵਿਚ ਨਿਰਮੂਲਨ ਸੰਮਤੀ ਵੱਲੋਂ 10 ਦਸੰਬਰ ਤੋਂ ਰਾਜ ਭਰ ਵਿਚ ਚਮਤਕਾਰਾਂ ਦਾ ਪਰਦਾਫਾਸ਼ ਕਰਨ ਤੇ ਅਖੌਤੀ ਬਾਬਿਆਂ ਦੀ ਅਸਲੀਅਤ ਦਰਸਾਉਣ ਲਈ ਚਲਾਏ ਗਏ ਅੰਦੋਲਨ ਦੀ ਰਿਪੋਰਟ ਪੇਸ਼ ਕੀਤੀ ਗਈ। ਸਾਬਕਾ ਐਮ.ਪੀ. ਸ੍ਰੀ ਆਵਾੜੇ ਨੇ ਸਮਾਰੋਹ 'ਚ ਬੋਲਦਿਆਂ ਆਖਿਆ ਕਿ ਸੰਮਤੀ ਵੱਲੋਂ ਚਲਾਇਆ ਜਾ ਰਿਹਾ ਅੰਦੋਲਨ ਲੋਕ-ਹਿਤੂ ਹੈ। ਅੰਦੋਲਨ ਦੌਰਾਨ ਧਾਰਮਿਕ ਮੂਲਵਾਦੀ ਸ਼ਕਤੀਆਂ ਵੱਲੋਂ ਕੀਤਾ ਜਾ ਰਿਹਾ ਵਿਰੋਧ ਇਹ ਦਰਸਾਉਂਦਾ ਹੈ ਕਿ ਧਰਮ ਹਮੇਸ਼ਾਂ ਵਿਗਿਆਨ ਤੋਂ ਉਲਟ ਦਿਸ਼ਾ ਵਿਚ ਖੜਦਾ ਹੈ। ਧਰਮ ਦੇ ਨਾਂ ਤੇ ਰਾਜਨੀਤੀ ਚਲਾਉਣ ਵਾਲਿਆਂ ਨੂੰ ਅਗਿਆਨਤਾ ਦੇ ਪਾਸਾਰ ਦੀ ਜ਼ਰੂਰਤ ਹੈ ਤਾਂ ਜੋ ਲੋਕ ਧਰਮ, ਜਾਤ ਦੇ ਚੱਕਰਵਿਊ ਵਿਚ ਫਸੇ ਰਹਿਣ। ਉਹਨਾਂ ਅਫਸੋਸ ਪ੍ਰਗਟ ਕਰਦਿਆਂ ਆਖਿਆ ਕਿ ਆਜ਼ਾਦੀ ਦੇ 55 ਸਾਲਾਂ ਬਾਅਦ ਵੀ ਦੇਸ਼ ਵਿਚ ਅੰਧਵਿਸ਼ਵਾਸ਼ ਤੇ ਅਗਿਆਨਤਾ ਜਿਉਂ ਦੀ ਤਿਉਂ ਕਾਇਮ ਹੈ। ਦੇਸ਼ ਦੀ ਅਗਵਾਈ ਕਰਨ ਵਾਲੇ ਨੇਤਾ ਲੋਕਾਂ ਦੀ ਸ਼ਰਧਾ ਤੇ ਭਾਵਨਾਵਾਂ ਨਾਲ ਖਿਲਵਾੜ ਕਰਦੇ ਹਨ। ਉਨ੍ਹਾਂ ਆਖਿਆ ਕਿ ਅਗਿਆਨਤਾ ਦੀ ਥਾਂ ਗਿਆਨ ਦੇ ਫੈਲਾਓ ਲਈ ਵਿਗਿਆਨਕ ਵਿਚਾਰਾਂ ਦਾ ਪ੍ਰਵਾਹ ਬੇਰੋਕ ਚਲਦੇ ਰਹਿਣਾ ਚਾਹੀਦਾ ਹੈ। ਸ੍ਰੀਮਤੀ ਮ੍ਰਿਣਾਲ ਗੋਰੇ ਨੇ ਸਮਾਰੋਹ 'ਚ ਬੋਲਦਿਆਂ ਸਮਾਜਿਕ ਤਬਦੀਲੀ ਦੇ ਇਸ ਕਾਰਜ ਵਿਚ ਨੌਜਵਾਨਾਂ ਦੇ ਯੋਗਦਾਨ ਨੂੰ ਅਹਿਮ ਆਖਿਆ। ਉਨ੍ਹਾਂ ਸਪਸ਼ਟ ਕੀਤਾ ਕਿ ਸਾਡੇ ਲੋਕਾਂ ਨੂੰ ਅੰਧ-ਸ਼ਰਧਾ ਦੀ ਮਾਨਸਿਕ ਗੁਲਾਮੀ ਤੋਂ ਮੁਕਤ ਕਰਵਾਉਣ ਲਈ ਵਿਗਿਆਨਕ ਪਹੁੰਚ ਦੀ ਲੋੜ ਹੈ। ਉਨ੍ਹਾਂ ਅਗਾਂਹਵਧੂ ਵਿਚਾਰਾਂ ਦੀ ਰੌਸ਼ਨੀ ਨਾਲ ਸਮਤਾ-ਮੂਲਕ ਸਮਾਜ ਸਿਰਜਣ ਦੀ ਲੋੜ ਤੇ ਜ਼ੋਰ ਦਿੱਤਾ। ਉਦਘਾਟਨੀ ਸ਼ੈਸ਼ਨ ਵਿਚ ਮੁੱਖ ਮਹਿਮਾਨ ਵਜੋਂ ਸ਼ਾਮਲ ਹੋਏ ਸੁਸਾਇਟੀ ਦੇ ਸੂਬਾ ਸਕੱਤਰ ਭੂਰਾ ਸਿੰਘ ਨੇ ਆਪਣੀ ਭਾਵਪੂਰਤ ਤਕਰੀਰ ਰਾਹੀਂ ਭਾਰਤ ਦੇ ਇਤਿਹਾਸ, ਮਿਥਿਹਾਸ ਦਾ ਜ਼ਿਕਰ ਕਰਦਿਆਂ ਕਿਸਮਤ-ਕਰਮਾਂ ਦੇ ਲੋਕ-ਵਿਰੋਧੀ ਫਲਸਫੇ ਤੇ ਪਿਛਾਂਹ ਖਿੱਚੂ ਸੰਸਕ੍ਰਿਤੀ ਖਿਲਾਫ ਲੋਕ ਲਹਿਰ ਉਸਾਰਨ ਦੀ ਲੋੜ ਤੇ ਜ਼ੋਰ ਦਿੱਤਾ। ਉਨ੍ਹਾਂ ਅਜੋਕੇ ਦੌਰ ਵਿਚ ਫਿਰਕਾਪ੍ਰਸਤ ਤਾਕਤਾਂ ਵੱਲੋਂ ਦਿੱਤੀਆਂ ਜਾ ਰਹੀਆਂ ਚੁਣੌਤੀਆਂ ਦਾ ਟਾਕਰਾ ਕਰਨ ਲਈ ਵਿਗਿਆਨਕ ਸੋਚ ਨੂੰ ਪ੍ਰਣਾਈਆਂ ਜਥੇਬੰਦੀਆਂ ਨੂੰ ਦੇਸ਼ ਭਰ 'ਚ ਇਕ ਸਾਂਝੇ ਪਲੇਟਫਾਰਮ ਤੇ ਇਕੱਤਰ ਹੋਣ ਦੀ ਲੋੜ ਤੇ ਜ਼ੋਰ ਦਿੱਤਾ। ਉਨ੍ਹਾਂ ਪੰਜਾਬ ਦੀ ਤਰਕਸ਼ੀਲ ਲਹਿਰ ਦੀਆਂ ਪ੍ਰਾਪਤੀਆਂ ਤੇ ਕੰਮ-ਢੰਗ ਬਾਰੇ ਵੀ ਸਰੋਤਿਆਂ ਨੂੰ ਜਾਣਕਾਰੀ ਦਿੱਤੀ। ਇਸ ਸ਼ੈਸ਼ਨ ਦੀ ਪ੍ਰਧਾਨਗੀ ਕਰ ਰਹੇ ਸ੍ਰੀ ਸੁਨੀਲ ਦੇਸ਼ਮੁਖ ਨੇ ਨਿਰਮੂਲਨ ਸੰਮਤੀ ਦੇ ਕਾਰਜ ਨੂੰ ਸਮਾਜਿਕ ਪਰਿਵਰਤਨ ਦਾ ਅਹਿਮ ਕੰਮ ਆਖਿਆ। ਉਨ੍ਹਾਂ ਆਖਿਆ ਕਿ ਭਾਰਤ ਵਿਚ ਸਿੱਖਿਆ ਤੇ ਗਿਆਨ ਦੀ ਘਾਟ ਕਰਕੇ ਹੀ ਅੰਧ-ਸ਼ਰਧਾ ਦਾ ਬੋਲਬਾਲਾ ਹੈ। ਸੰਮਤੀ ਦੇ ਸੂਬਾ ਪ੍ਰਧਾਨ ਡਾ. ਨਰੇਂਦਰ ਦੁਬੋਲਕਰ ਨੇ ਅੰਧ-ਸ਼ਰਧਾ ਖਿਲਾਫ ਮਹਾਂਰਾਸ਼ਟਰ 'ਚ ਚਲਾਏ ਜਾ ਰਹੇ ਅੰਦੋਲਨ ਦਾ ਜ਼ਿਕਰ ਕਰਦਿਆਂ ਸਰਕਾਰੀ ਪ੍ਰਸਾਰ ਮਾਧਿਅਮਾਂ ਰਾਹੀਂ ਕੀਤੇ ਜਾ ਰਹੇ ਗੈਰ-ਵਿਗਿਆਨਕ ਪ੍ਰਚਾਰ ਤੇ ਚਿੰਤਾ ਪ੍ਰਗਟ ਕੀਤੀ। ਉਨ੍ਹਾਂ ਰਾਜ ਦੇ ਵੱਖ-ਵੱਖ ਹਿੱਸਿਆਂ ਤੇ ਸਮਾਰੋਹ 'ਚ ਸ਼ਾਮਲ ਹੋਏ ਵਰਕਰਾਂ ਨੂੰ ਸਿਦਕਦਿਲੀ ਨਾਲ ਇਸ ਮਹੱਤਵਪੂਰਨ ਕਾਰਜ ਵਿਚ ਜੁਟੇ ਰਹਿਣ ਲਈ ਆਖਿਆ।

ਦੂਸਰਾ ਸ਼ੈਸ਼ਨ ਬੁਵਾਬਾਜੀ ਵਿਰੋਧੀ ਸੰਘਰਸ਼ ਤੇ ਸਾਡੀ ਭੂਮਿਕਾ ਉਪਰ ਭਾਵਪੂਰਤ ਵਿਚਾਰ-ਚਰਚਾ ਹੋਈ। ਬੁਲਾਰਿਆਂ ਨੇ ਇਸ ਸੰਘਰਸ਼ ਦੌਰਾਨ ਆਉਂਦੀਆਂ ਮੁਸ਼ਕਲਾਂ ਤੇ ਪ੍ਰਸ਼ਾਸ਼ਨ, ਸਰਕਾਰ ਦੇ ਰੋਲ ਬਾਰੇ ਚਰਚਾ ਕੀਤੀ। ਚਰਚਾ ਦੌਰਾਨ ਨਾਮਵਰ ਫਿਲਮ ਅਭਿਨੇਤਾ ਡਾ.ਸ੍ਰੀ ਰਾਮ ਲਾਗੂ ਨੇ ਦਿਲਚਸਪ ਵਿਅੰਗਾਤਮਕ ਟਿੱਪਣੀਆਂ ਕੀਤੀਆਂ। ਉਨ੍ਹਾਂ ਆਖਿਆ ਕਿ ਵਿਗਿਆਨ ਦੇ ਅਜੋਕੇ ਦੌਰ ਵਿਚ ਰਾਜ ਤੇ ਕੇਂਦਰੀ ਸਰਕਾਰਾਂ ਦੇ ਸਹੁੰ ਚੁੱਕ ਸਮਾਗਮ ਕਿਸੇ ਨਾ ਕਿਸੇ ਤਰ੍ਹਾਂ ਧਾਰਮਿਕ ਸ਼ਰਧਾ ਦੇ

ਆਧਾਰ ਤੋਂ ਹੀ ਸ਼ੁਰੂ ਹੁੰਦੇ ਹਨ। ਸਰਕਾਰੀ ਕੋਠੀਆਂ ਤੇ ਬੰਗਲਿਆਂ ਦੇ ਉਦਘਾਟਨ ਦੀ ਧਾਰਮਿਕ ਰਸਮਾਂ ਨਾਲ ਹੀ ਹੁੰਦੇ ਹਨ। ਉਨ੍ਹਾਂ ਰਾਸ਼ਟਰੀ ਗੀਤ ਤੇ ਟਿੱਪਣੀ ਕਰਦਿਆਂ ਆਖਿਆ 'ਭਾਰਤ ਭਾਗਯ ਵਿਧਾਤਾ, ਮੁਝੇ ਕੁਸ਼ ਨਹੀਂ ਆਤਾ'। ਪਹਿਲੀ ਫਰਵਰੀ ਨੂੰ ਸਵੇਰ ਸਾਰ ਈਚਲਕਰੰਜੀ ਸ਼ਹਿਰ ਦੇ ਪ੍ਰਮੁੱਖ ਬਾਜ਼ਾਰਾਂ ਵਿਚ ਸੰਮਤੀ ਵੱਲੋਂ ਵਿਸ਼ਾਲ ਰੈਲੀ ਕੱਢੀ ਗਈ। ਰੈਲੀ ਵਿੱਚ ਔਰਤਾਂ ਤੇ ਬੱਚੇ ਵੱਡੀ ਗਿਣਤੀ 'ਚ ਸ਼ਾਮਲ ਸਨ। ਬੱਚਿਆਂ ਨੇ ਹੱਥਾਂ 'ਚ ਮਾਟੋ ਫੜੇ ਹੋਏ ਸਨ। *'...ਮਾਣ ਨਾਲ ਕਹੋ ਅਸੀਂ ਭਾਰਤੀ ਹਾਂ, ਅੰਧ-ਸ਼ਰਧਾ ਦੂਰ ਕਰੋਂ-ਵਿਗਿਆਨ ਕੀ ਬਾਤ ਕਰੋਂ, ਹੱਲਾ ਬੋਲਹੱਲਾ ਬੋਲ ਬੁਵਾਬਾਜੀ ਪਰ ਹੱਲਾ ਬੋਲ, ਹਮ ਭਾਰਤ ਕੀ ਨਾਰੀ ਹੈਂ, ਫੂਲ ਨਹੀਂ ਚਿੰਗਾਰੀ ਹੈਂ, ਏਕ ਬੱਚਾ-ਏਕ ਪੌਦਾ।* ਰੈਲੀ 'ਚ ਸ਼ਾਮਲ ਵਰਕਰਾਂ ਦਾ ਉਤਸ਼ਾਹ ਦੇਖਿਆਂ ਹੀ ਬਣਦਾ ਸੀ। ਰੈਲੀ 'ਚ ਮਹਾਂਰਾਸ਼ਟਰ ਦੇ ਲੋਕ ਸਾਜ਼ਾਂ ਤੇ ਬੱਚਿਆਂ ਦੀਆਂ ਪੇਸ਼ਕਾਰੀਆਂ ਦਾ ਆਪਣਾ ਹੀ ਰੰਗ ਸੀ। ਸਮੁੱਚੇ ਰਾਜ ਤੋਂ ਆਈਆਂ ਇਕਾਈਆਂ ਆਪੋ-ਆਪਣੇ ਬੈਨਰਾਂ ਨਾਲ ਰੈਲੀ 'ਚ ਸ਼ਾਮਲ ਸਨ। ਬਾਕੀ ਦਿਨ ਆਡੀਟੋਰੀਅਮ ਵਿਚ ਵਿਚਾਰ-ਚਰਚਾ ਦਾ ਪ੍ਰਵਾਹ ਲਗਾਤਾਰ ਚਲਦਾ ਰਿਹਾ। ਦੋ ਫਰਵਰੀ ਨੂੰ ਬਾਅਦ ਦੁਪਹਿਰ ਸਮਾਗਮ ਸਮਾਪਤ ਹੋਇਆ।

---ਝਲਕੀਆਂ---

- ਸਮਾਰੋਹ ਵਿਚ ਉਦਘਾਟਨੀ ਸ਼ੈਸ਼ਨ ਦੌਰਾਨ ਭੂਰਾ ਸਿੰਘ ਦੀ ਤਕਰੀਰ ਨੂੰ ਸਰੋਤਿਆਂ ਵਲੋਂ ਬਹੁਤ ਪਸੰਦ ਕੀਤਾ ਗਿਆ। ਸੰਮਤੀ ਦੇ ਵਰਕਰਾਂ ਲਈ ਇਹ ਗੱਲ ਵੀ ਬੜੀ ਖੁਸ਼ੀ ਵਾਲੀ ਸੀ ਕਿ ਪੰਜਾਬ ਤੋਂ ਤਰਕਸ਼ੀਲ ਲਹਿਰ ਦੇ ਵਰਕਰ ਉਨ੍ਹਾਂ ਦੇ ਸਮਾਗਮ ਵਿਚ ਸ਼ਾਮਲ ਹੋਣ ਲਈ ਆਏ ਹਨ। ਬਰੇਕ ਦੌਰਾਨ ਤੇ ਸਮਾਰੋਹ ਤੋਂ ਮਗਰੋਂ ਉਹ ਅਕਸਰ ਹੀ ਸਾਡੇ ਨਾਲ ਗੱਲਬਾਤ ਕਰਕੇ ਆਪਣਾ ਉਤਸ਼ਾਹ ਵਿਖਾਉਂਦੇ।
- ਸਮਾਰੋਹ ਵਿਚ ਵਿਗਿਆਨਕ ਵਿਚਾਰਾਂ ਦੇ ਹਾਮੀ ਫਿਲਮ ਅਭਿਨੇਤਾ, ਪ੍ਰੋਫੈਸਰ, ਡਾਕਟਰ, ਸਿਆਸੀ ਆਗੂ ਤੇ ਚਿੰਤਕ ਵੀ ਸ਼ਾਮਲ ਹੋਏ ਤੇ ਉਨ੍ਹਾਂ ਆਪਣੇ ਵਿਚਾਰ ਰੱਖੇ।
- ਸਮਾਰੋਹ ਦੌਰਾਨ ਸੰਮਤੀ ਦੇ ਕਲਾਕਾਰਾਂ ਵੱਲੋਂ ਪੇਸ਼ ਕੀਤੇ ਗਏ ਗੀਤਾਂ ਦੀ ਭਾਵੇਂ ਸਾਨੂੰ ਪੂਰੀ ਤਰ੍ਹਾਂ ਸਮਝ ਨਹੀਂ ਸੀ ਆਉਂਦੀ ਪਰ ਉਨ੍ਹਾਂ ਦਾ ਜ਼ੋਸ਼, ਉਤਸ਼ਾਹ ਤੇ ਇਸ਼ਾਰਿਆਂ ਤੋਂ ਉਨ੍ਹਾਂ ਦੀ ਅੰਧ-ਸ਼ਰਧਾ ਖਿਲਾਫ ਚਲਾਏ ਜਾ ਰਹੇ ਅੰਦੋਲਨ ਪ੍ਰਤੀ ਸਿਦਕ-ਦਿਲੀ ਸਪਸ਼ਟ ਝਲਕਦੀ ਸੀ।
- ਸਟੇਜ ਬਹੁਤਪ੍ਰਭਾਵਸ਼ਾਲੀ ਸੀ। ਸਮਾਰੋਹ ਦੌਰਾਨ ਸਟੇਜ ਤੇ ਮਹਿਮਾਨਾਂ ਦਾ ਸਨਮਾਨ ਕਰਨ ਸਮੇਂ ਵਜਾਈ ਜਾਂਦੀ ਸੰਗੀਤਕ ਧੁਨ ਮਨ ਨੂੰ ਮੋਹਦੀ ਸੀ।
- ਸੰਮਤੀ ਦੇ ਵਰਕਰਾਂ ਦਾ ਸਮਾਰੋਹ ਦੇ ਵਿਚ ਤੇ ਬਾਹਰ ਅਨੁਸ਼ਾਸ਼ਨ ਸਲਾਹੁਣਯੋਗ ਸੀ। ਬਰੇਕ ਉਪਰੰਤ ਸਮਾਰੋਹ ਦੀ ਸ਼ੁਰੂਆਤ ਸਮੇਂ ਹੀ ਹਾਲ ਸਰੋਤਿਆਂ ਨਾਲ ਭਰਿਆ ਹੁੰਦਾ ਸੀ। ਰਾਤ ਨੂੰ ਸਭਿਆਚਾਰਕ ਵੰਨਗੀਆਂ ਦੇ ਸ਼ੈਸ਼ਨ ਵਿਚ ਕੋਈ ਕੁਰਸੀ ਖਾਲੀ ਨਹੀਂ ਸੀ ਹੁੰਦੀ।
- ਸਮੁੱਚਾ ਸਮਾਰੋਹ ਵਿਉਂਤਬੱਧ ਤੇ ਹਰ ਪੱਖੋਂ ਸਫਲ ਸੀ। ਉਥੇ ਸੁਸਾਇਟੀ ਦੀ ਸ਼ਮੂਲੀਅਤ ਨਾਲ ਸਾਂਝ ਦਾ ਘੇਰਾ ਵਿਸ਼ਾਲ ਹੋਇਆ ਹੈ। ਦੇਸ਼ ਪੱਧਰ ਤੇ ਤਰਕਸ਼ੀਲਤਾ ਦੀ ਪਸਰ ਰਹੀ ਇਹ ਸਾਂਝ ਚੰਗਾ ਸੰਕੇਤ ਹੈ।

*....ਸਫਾ 18 ਦੀ ਬਾਕੀ*

ਦਾ ਕੰਮ ਹੁਣ ਰੁਕ ਜਾਵੇਗਾ ? ਨਹੀਂ। ਜਿਵੇਂ ਕਿ ਅਮਰੀਕਾ ਦੇ ਰਾਸ਼ਟਰਪਤੀ ਬੁਸ਼ ਨੇ ਕਿਹਾ ਹੈ, "ਸ਼ੋ ਮਸਟਲੀ ਗੋ ਆਨ।" 'ਨਾਸਾ' ਨੇ ਉਦੋਂ ਤੱਕ ਉਡਾਨਾਂ ਤੇ ਪਾਬੰਦੀ ਲਾ ਦਿੱਤੀ ਹੈ ਜਦੋਂ ਤੱਕ 'ਕੋਲੰਬੀਆ' ਦੇ ਨਸ਼ਟ ਹੋਣ ਦੇ ਕਾਰਨਾਂ ਦਾ ਪਤਾ ਨਹੀਂ ਲੱਗ ਜਾਂਦਾ ਪਰ ਪੁਲਾੜ ਸਬੰਧੀ ਪ੍ਰੋਗਰਾਮ ਨਿਰੰਤਰ ਜਾਰੀ ਰਹਿਣਗੇ। ਯੂ.ਐਨ.ਓ. ਦੇ ਸਕੱਤਰ ਜਨਰਲ ਕੋਫੀ ਅੰਨਾਨ ਨੇਂ ਇਨ੍ਹਾਂ ਵਿਗਿਆਨੀਆਂ ਦੀ ਮੌਤ ਨੂੰ ਮਾਨਵਤਾ ਨੂੰ ਪਿਆ ਨਾ ਪੂਰਾ ਹੋਣ ਵਾਲਾ ਘਾਟਾ ਕਰਾਰ ਦਿੱਤਾ ਹੈ। ਭਾਰਤ ਦੇ ਰਾਸ਼ਟਰਪਤੀ ਏ.ਪੀ.ਜੇ.ਅਬਦੁਲ ਕਲਾਮ ਨੇ ਭਾਵਕ ਹੁੰਦਿਆਂ ਡੂੰਘੇ ਦੁੱਖ ਦਾ ਇਜ਼ਹਾਰ ਕੀਤਾ ਕਿਉਂਕਿ ਉਹ ਵੀ ਵਿਗਿਆਨ ਜਗਤ ਨਾਲ ਸਬੰਧਤ ਹਨ।

ਉਮੀਦ ਹੈ ਕਿ ਛੇਤੀ ਵਿਗਿਆਨ ਜਗਤ ਅਤੇ ਨਾਸਾ ਇਸ ਸਦਮੇ ਤੋਂ ਉਭਰ ਜਾਣਗੇ। ਕਲਪਨਾ ਚਾਵਲਾ ਅਤੇ ਉਸਦੇ ਸਾਥੀਆਂ ਵੱਲੋਂ 'ਮਾਨਵ ਕਲਿਆਣ' ਲਈ ਆਰੰਭੇ ਕਾਰਜਾਂ ਨੂੰ ਨੇਪਰੇ ਚਾੜਿਆ ਜਾਵੇਗਾ। ਪਹਿਲੀ ਭਾਰਤੀ ਮਹਿਲਾ ਪੁਲਾੜ ਯਾਤਰੀ ਕਲਪਨਾ ਨੂੰ ਹਮੇਸ਼ਾ ਯਾਦ ਰੱਖਿਆ ਜਾਵੇਗਾ। ਕਲਪਨਾ ਦਾ ਯੋਗਦਾਨ ਇਸ ਕਰਕੇ ਵੀ ਯਾਦ ਕੀਤਾ ਜਾਵੇਗਾ ਕਿ ਉਹ ਹਰ ਸਾਲ ਦੋ ਵਿਦਿਆਰਥੀਆਂ ਨੂੰ 'ਨਾਸਾ' ਵਿਚ ਬੁਲਾਉਂਦੀ ਸੀ ਅਤੇ ਉਨ੍ਹਾਂ ਨੂੰ ਹਰ ਸੰਭਵ ਹੱਲਾਸ਼ੇਰੀ ਦੇ ਕੇ ਅੱਗੇ ਵਧਾਉਂਦੀ ਸੀ। ਉਸਦੇ ਵਿਦਿਆਰਥੀ ਅੱਜ ਵੀ ਉਸਦੇ ਨਿੱਘੇ ਸੁਭਾਅ, ਭੈਣਾਂ ਵਰਗੇ ਪਿਆਰ ਅਤੇ ਦੋਸਤਾਂ ਵਰਗੇ ਵਿਵਹਾਰ ਨੂੰ ਯਾਦ ਕਰਕੇ ਹੰਝੂ ਵਹਾਉਂਦੇ ਹਨ।

ਕਲਪਨਾ ਸਿਤਾਰਿਆਂ ਵਿਚ ਵਿਚਰਨ ਦੀ ਕਲਪਨਾ ਨੂੰ ਸਾਕਾਰ ਕਰਦੀ ਹੋਈ ਸਿਤਾਰਿਆਂ ਵਿਚ ਹੀ ਖੋ ਗਈ ਹੈ ਪਰ ਸਾਡੀਆਂ ਯਾਦਾਂ ਵਿਚ ਉਹ ਇਕ ਸਿਤਾਰੇ ਵਾਂਗ ਹੀ ਚਮਕਦੀ ਰਹੇਗੀ। ਕਲਪਨਾ ਮਰੀ ਨਹੀਂ। ਕਲਪਨਾ ਕਦੇ ਮਰਦੀ ਨਹੀਂ॥ ਕਲਪਨਾ ਕਦੇ ਮਰਨੀ ਵੀ ਨਹੀਂ ਚਾਹੀਦੀ॥।

ਕਲਪਨਾ ਸਦਾ ਅਮਰ ਰਹੇਗੀ।

### *ਇੱਕ ਹੋਰ ਪ੍ਰਵਾਸੀ ਭਾਰਤੀ ਮਹਿਲਾ ਰੱਖੇਗੀ ਪੁਲਾੜ 'ਚ ਕਦਮ*

ਅਖਬਾਰੀ ਖਬਰ ਹੈ ਕਿ ਇਕ ਹੋਰ ਪ੍ਰਵਾਸੀ ਭਾਰਤੀ ਮਹਿਲਾ ਸੁਨੀਤਾ ਲਿਨ ਵਿਲੀਅਮਸ ਅਮਰੀਕੀ ਪੁਲਾੜ ਏਜੰਸੀ 'ਨਾਸਾ' ਦੀ ਪੁਲਾੜ ਯਾਤਾਰਾ ਦੇ ਪ੍ਰੋਗਰਾਮ ਵਿਚ ਸ਼ਾਮਲ ਹੋ ਕੇ ਪੁਲਾੜ 'ਤੇ ਕਾਬੂ ਪਾਉਣ ਜਾ ਰਹੀ ਹੈ।

'ਨਾਸਾ' ਦੇ ਇਕ ਬਿਆਨ 'ਚ ਦੱਸਿਆ ਗਿਆ ਹੈ ਕਿ ਅਮਰੀਕੀ ਸ਼ਹਿਰ ਨੀਧਮ 'ਚ ਰਹਿ ਰਹੀ ਲੈਫਟੀਨੈਂਟ ਕਮਾਂਡਰ ਵਿਲੀਅਮਸ ਨੂੰ ਕੌਮਾਂਤਰੀ ਪੁਲਾੜ ਕੇਂਦਰ ਮੁਹਿੰਮ-10 ਦੇ ਅਮਲੇ ਦੀ ਸਹਿਯੋਗੀ ਮੈਂਬਰ ਦੇ ਰੂਪ 'ਚ ਚੁਣ ਲਿਆ ਗਿਆ ਹੈ। ਅਮਰੀਕੀ ਜਲ ਸੈਨਾ ਅਕਾਦਮੀ ਤੋਂ ਗੈਜੂਏਟ 37 ਸਾਲਾ ਵਿਲੀਅਮਸ ਇਕ ਹੈਲੀਕਾਪਟਰ ਦੇ ਨਾਲ-ਨਾਲ ਪ੍ਰੀਖਣ ਪਾਇਲਟ ਅਤੇ ਹਵਾਈ ਜਹਾਜ਼ ਪਾਇਲਟ ਦੀ ਵੀ ਕੋਚ ਹੈ।



# ਮਨ ਦਾ ਮੰਡਲ

*ਪ੍ਰੋ. ਸ਼ੁਭ ਪ੍ਰੇਮ*

ਸਮੁੱਚੇ ਜੈਵ-ਮੰਡਲ ਵਿੱਚ ਆਦਮੀ ਬਹੁਤ ਅਹਿਮ ਸਥਾਨ ਦਾ ਮਾਲਕ ਹੈ। ਪ੍ਰਸਿੱਧ ਪ੍ਰਸਥਿਤੀ ਵਿਗਿਆਨੀ ਐਚ.ਵਾਲਟਰ ਇਸ ਗੱਲ ਨੂੰ ਇਉਂ ਕਹਿੰਦਾ ਹੈ, "ਕਿ ਆਦਮੀ ਬੁੱਧੀ ਦਾ ਮਾਲਕ ਹੋਣ ਕਰਕੇ ਹੀ ਆਪਣੇ ਕੁਦਰਤੀ ਆਲੇ ਦੁਆਲੇ ਜਿਸਦਾ ਕਿ ਉਹ ਆਪ ਵੀ ਇੱਕ ਹਿੱਸਾ ਹੈ ਨੂੰ ਆਬਜੈਕਟਿਵ ਤਰੀਕੇ ਨਾਲ ਸਮਝਣ ਅਤੇ ਆਪਣੇ ਆਪ ਨੂੰ ਇਸ ਤੋਂ ਉੱਪਰ ਉਠਾ ਸਕਣ ਦੀ ਸਮਰੱਥਾ ਰਖਦਾ ਹੈ।" ਇਹ ਇਸ ਤਰ੍ਹਾਂ ਹੈ ਜਿਵੇਂ ਕੋਈ ਬੂੰਦ ਸਮੁੰਦਰ ਦਾ ਹਿੱਸਾ ਹੁੰਦੀ ਹੋਈ ਵੀ ਸਮੁੱਚੇ ਸਮੁੰਦਰ ਨੂੰ ਸਮਝਣ ਅਤੇ ਬਦਲ ਸਕਣ ਦੀ ਸਮਰੱਥਾਵਾਨ ਹੋਣ ਦੀ ਕਲਪਨਾ ਕਰੇ। ਅਜੋਕਾ ਪ੍ਰਸਥਿਤੀ ਵਿਗਿਆਨ ਮਨੁੱਖ ਦੀ ਸਮਰੱਥਾ ਅਤੇ ਸੰਭਾਵਨਾ ਨੂੰ ਬਹੁਤ ਅਹਿਮ ਕਰਕੇ ਦੇਖਦਾ ਹੈ। ਕਿਸੇ ਹੱਦ ਤੱਕ ਕਿਹਾ ਜਾ ਸਕਦਾ ਹੈ ਕਿ ਅਧੁਨਿਕ ਮਨੁੱਖ ਜੈਵ-ਮੰਡਲ ਸਮੇਤ ਸਾਰੀਆਂ ਕੁਦਰਤੀ ਸ਼ਕਤੀਆਂ ਉੱਪਰ ਆਪਣੀ ਕਾਰਗੁਜ਼ਾਰੀ ਦੀ ਛਾਪ ਛੱਡ ਰਿਹਾ ਹੈ।

ਪ੍ਰਸਿੱਧ ਰੂਸੀ ਵਿਗਿਆਨੀ ਵਰਨੈਸਕੀ ਨੇ ਮਨੁੱਖੀ ਪ੍ਰਭਾਵ-ਮੰਡਲ ਦੀ ਵਿਆਖਿਆ ਬੜੇ ਵਿਸਥਾਰ ਨਾਲ ਕੀਤੀ ਹੈ। ਵਰਨੈਸਕੀ ਮਨੁੱਖੀ ਚੇਤਨਾ ਦੁਆਰਾ ਕੰਟਰੋਲ ਕੀਤੇ ਜਾ ਰਹੇ ਜੈਵ-ਮੰਡਲ ਨੂੰ ਨੂਸਫੀਅਰ ਜਾਂ ਮਨ ਦਾ ਮੰਡਲ ਕਹਿੰਦਾ ਹੈ। ਨੂਜ਼ ਯੂਨਾਨੀ ਭਾਸ਼ਾ ਦਾ ਸ਼ਬਦ ਹੈ ਜਿਸਦੇ ਅਰਥ ਹਨ ਮਨ। ਨੂਸਫੀਅਰ ਜਾਂ ਮਨ ਦਾ ਮੰਡਲ। ਇੱਥੇ ਇਹ ਸਪਸ਼ਟ ਕਰਨਾ ਯੋਗ ਹੋਵੇਗਾ ਕਿ ਮਨ ਮੰਡਲ ਤੋਂ ਭਾਵ ਅਧਿਆਤਮ ਵਾਲੇ 'ਅੰਤਰ ਆਤਮਾ' ਜਾਂ 'ਮਨ ਤੂੰ ਜੋਤ ਸਰੂਪ ਹੈਂ' ਵਰਗੇ ਕਿਸੇ ਸੰਕਲਪ ਨਾਲ ਇਸ ਦਾ ਵਾਸਤਾ ਨਹੀਂ ਹੈ। ਇਹ ਤਾਂ ਸਿਰਫ ਮਨੁੱਖੀ ਸਮਝ ਦਾ ਉਹ ਦਾਇਰਾ ਹੈ ਜਿਸਦੇ ਤਹਿਤ ਮਨੁੱਖ ਨੇ ਬੇਸ਼ੁਮਾਰ ਖੋਜਾਂ ਕੀਤੀਆਂ ਹਨ। ਅਤੇ ਵਿਗਿਆਨ, ਕਲਾ, ਚਕਿਤਸਾ, ਤਕਨਾਲੋਜੀ, ਖੇਤੀਬਾੜੀ, ਇਮਰਾਤਸਾਜ਼ੀ ਵਗੈਰਾ ਵਿੱਚ ਬੇਪਨਾਹ ਤਰੱਕੀ ਕੀਤੀ ਹੈ। ਇਸ ਸ਼ਬਦ ਦੀ ਵਰਤੋਂ ਪਹਿਲਾਂ ਪਹਿਲ ਇੱਕ ਫਰਾਂਸੀਸੀ ਹਿਸਾਬਦਾਨ ਅਤੇ ਫਿਲਾਸਫਰ ਲਾ-ਰੌਏ (1875-1954) ਨੇ ਕੁਦਰਤ ਉੱਪਰ ਮਨੁੱਖੀ ਪ੍ਰਭਾਵ ਦੇ ਸੰਕਲਪ ਨੂੰ ਪੇਸ਼ ਕਰਨ ਹਿਤ ਕੀਤੀ ਸੀ। ਲਾ ਰੌਏ ਅਤੇ ਉਸਦੇ ਦੂਸਰੇ ਸਾਥੀ ਟੀਲਹਾਰਡ ਦ ਚਰਦਿਨ ਜਿਹੜਾ ਇੱਕ ਪ੍ਰਸਿੱਧ ਫਾਸਿਲ ਵਿਗਿਆਨੀ ਸੀ, ਨੇ ਨੂਸਫੀਅਰ ਨੂੰ ਇੱਕ 'ਸੋਚ ਦੇ ਪੱਧਰ'(Thinking Stratum) ਵਜੋਂ ਚਿਤਵਿਆ ਜਿਹੜਾ ਕਿ ਬਹੁਤ ਪੁਰਾਣੇ ਸਮੇਂ ਤੋਂ ਪੌਦਿਆਂ, ਪਸ਼ੂਆਂ, ਜੈਵ-ਮੰਡਲ ਤੋਂ ਅਤੇ ਇਸ ਧਰਤੀ ਤੋਂ ਬਾਹਰਲੀ ਦੁਨੀਆਂ ਦੇ ਭੇਤਾਂ ਨੂੰ ਉਜਾਗਰ ਕਰ ਰਿਹਾ ਹੈ। ਇੱਥੇ ਇਹ ਦੱਸ ਦੇਣਾ ਠੀਕ ਰਹੇਗਾ ਕਿ ਨੂਸਫੀਅਰ ਸਿਰਫ ਚੰਦ ਕੁ ਵਿਗਿਆਨੀਆਂ, ਦਾਰਸ਼ਨਿਕਾਂ ਜਾਂ ਹੋਰ ਦਾਨਸ਼ਮੰਦਾ ਦਾ ਦਾਇਰਾ ਨਹੀਂ ਹੈ, ਬਲਕਿ ਇਹ ਸਮੁੱਚੀ ਮਨੁੱਖਤਾ ਦਾ ਖੇਤਰ ਹੈ ਜਿਹੜੀ ਕਿ ਇਸ ਸਦੀ ਤੱਕ ਪਹੁੰਚਦੀ ਪਹੁੰਚਦੀ ਇੱਕ ਨਵੇਂ ਵਿਗਿਆਨਕ ਪੈਰਾਡਾਈਮ ਵਿੱਚ ਪ੍ਰਵੇਸ਼ ਕਰ ਚੁੱਕੀ ਹੈ ਅਤੇ ਜ਼ਹਾਲਤ, ਅੰਧ-ਵਿਸ਼ਵਾਸ਼ ਤੇ ਧਾਰਮਿਕ ਜੈਨੂੰਨ ਨੂੰ ਕੁੱਝ ਕੋਝੇ ਹੱਥ-ਕੰਢਿਆਂ ਤੋਂ ਬਿਨਾਂ ਹੋਰ ਅਹਿਮੀਅਤ ਨਾ ਦੇਣ ਦੀ ਹਾਮੀ ਹੈ।

ਵੈਰਨੇਦਵਸਕੀ ਇਸ ਵਰਤਾਰੇ ਨੂੰ ਬੜੇ ਸੁਹਣੇ ਲਫਜ਼ਾਂ ਵਿਚ ਬਿਆਨ ਕਰਦਾ ਹੈ, "ਸਾਡੇ ਦੇਖਦੇ ਦੇਖਦੇ ਇਤਿਹਾਸਕ, ਪ੍ਰਕ੍ਰਿਆ ਵਿੱਚ ਸਿਫਤੀ ਤਬਦੀਲੀ ਆ ਗਈ ਹੈ। ਮਨੁੱਖਤਾ ਦੇ ਸਮੁੱਚੇ ਇਤਿਹਾਸ ਵਿੱਚ ਪਹਿਲੀ ਵਾਰੀ ਅਜਿਹਾ ਵਾਪਰਿਆ ਹੈ। ਇੱਕ ਪਾਸੇ ਲੋਕਾਂ ਦੀ ਦਿਲਚੱਸਪੀ ਅਤੇ ਦੂਜੇ ਪਾਸੇ ਰੌਸ਼ਨ-ਦਿਮਾਗ ਬੰਦਿਆਂ ਦੀ ਆਜ਼ਾਦ ਸੋਚ (ਵਿਗਿਆਨਕ) ਮਨੁੱਖਤਾ ਲਈ ਜ਼ਿੰਦਗੀ ਦਾ ਰਾਹ-ਦਰਸਾਵਾ ਬਣ ਰਹੇ ਹਨ, ਭਾਵੇਂ ਇਸ ਵਿੱਚ ਹੋਰ ਬਹੁਤ ਕੁੱਝ ਕਰਨਾ ਬਾਕੀ ਹੈ।" ਜੈਵ-ਮੰਡਲ ਨੂੰ ਆਜ਼ਾਦ ਮਨੁੱਖੀ ਸਮੁੱਚ ਦੇ ਮਾਨਵ ਦੇ ਕਾਬਲ ਬਣਾਉਣਾ ਅੱਜ ਦੀ ਸਭ ਤੋਂ ਵੱਡੀ ਚੁਣੌਤੀ ਹੈ। ਇਹ ਨਵੀਂ ਕਿਸਮ ਦਾ ਬਣ ਰਿਹਾ ਜੈਵ-ਮੰਡਲ ਨੂਸਫੀਅਰ ਦੀ ਤਸਵੀਰ ਹੈ।

ਲਗਭਗ ਸਾਰੀ ਧਰਤੀ ਉੱਪਰ ਮਨੁੱਖ ਦੇ ਪ੍ਰਭਾਵ ਦਿਖਾਈ ਦੇਣ ਲੱਗ ਪਏ ਹਨ। ਧਰਤੀ ਤੋਂ ਬਾਹਰ ਵੀ ਆਦਮੀ ਬਾਹਰੀ ਧਰਤੀਆਂ ਨੂੰ ਵਸਾਉਣ ਦੇ ਸੁਪਨੇ ਦੇਖਣ ਲੱਗ ਪਿਆ ਹੈ। ਮਨੁੱਖੀ ਇਤਿਹਾਸ, ਜੰਗਾਂ, ਜਿੱਤਾਂ, ਵੰਸ਼ਾਂ ਦਾ ਇਤਿਹਾਸ ਹੀ ਨਹੀਂ ਬਲਕਿ ਮਨੁੱਖ ਦੀ ਕੁਦਰਤ ਰਹੱਸਾਂ ਨੂੰ ਸਮਝਣ ਦੀ ਪ੍ਰਬਲ ਤਾਂਘ ਦਾ ਇਤਿਹਾਸ ਵੀ ਹੈ। ਮਨੁੱਖ ਨੇ ਇਹ ਸਫਰ ਲੰਮੇ ਸਮੇਂ ਵਿੱਚ, ਪ੍ਰੰਤੂ ਵਧਦੀ ਰਫ਼ਤਾਰ ਨਾਲ ਤੈਅ ਕੀਤਾ ਹੈ। ਪਿਛਲੀ ਸਦੀ ਵਿੱਚ ਚਾਰਲਸ ਲਾਇਲ ਅੰਗਰੇਜ਼ ਵਿਗਿਆਨੀ ਨੇ ਦਾਅਵਾ ਕੀਤਾ ਕਿ ਜੇ ਸਾਰੀ ਧਰਤੀ ਦੇ ਮਨੁੱਖ ਆਈਸਲੈਂਡ ਉੱਪਰ ਪਏ ਸਿਰਫ ਤਿੰਨ ਸਾਲ ਦੇ ਲਾਵੇ ਨੂੰ ਤੋੜਨਾ ਸ਼ੁਰੂ ਕਰਨ ਤਾਂ ਉਨ੍ਹਾਂ ਨੂੰ ਹਜ਼ਾਰਾਂ ਸਾਲ ਲੱਗ ਜਾਣਗੇ। ਇਸ ਤੋਂ ਮਨੁੱਖ ਦੀ ਬੇਚਾਰਗੀ ਦਾ ਅਹਿਸਾਸ ਹੁੰਦਾ ਹੈ। ਪਰ ਇਹ ਪਿਛਲੀ ਸਦੀ ਦੀ ਗੱਲ ਹੈ। ਅੱਜ ਸਥਿਤੀ ਬਦਲ ਗਈ ਹੈ। ਅੱਜ ਮਨੁੱਖ ਧਰਤੀ ਦਾ ਮੁਹਾਂਦਰਾ ਬਦਲਣ ਦੀ ਸਮਰੱਥਾ ਰਖਦਾ ਹੈ। ਅੱਜ ਹਜ਼ਾਰਾਂ ਤਰ੍ਹਾਂ ਦੇ ਪੌਦੇ ਉਗਾਏ ਜਾ ਰਹੇ ਹਨ। ਬਹੁਤ ਤਰ੍ਹਾਂ ਦੇ ਪਸ਼ੂ-ਪੰਛੀ, ਜੀਵਾਣੂ ਮਨੁੱਖੀ ਦਾਇਰੇ ਦਾ ਹਿੱਸਾ ਬਣ ਰਹੇ ਹਨ। ਨੂਸਫੀਅਰ ਧਰਤੀ ਦੇ ਹਰ ਪਾਸੇ ਫੈਲ ਰਿਹਾ ਹੈ। ਸ਼ਕਤੀ ਦੇ ਸਾਧਨਾਂ ਦੀ ਬਹੁਤ-ਵੱਡੀ ਤਾਦਾਦ ਧਰਤੀ ਵਿੱਚੋਂ ਕੱਢਕੇ ਇਸਤੇਮਾਲ ਕੀਤੀ ਜਾ ਰਹੀ ਹੈ। ਅੱਜ ਕੱਲ ਮਨੁੱਖ ਸਾਰੇ ਜੈਵ-ਮੰਡਲ ਦੁਆਰਾ ਵਰਤੀ ਜਾਂਦੀ ਊਰਜਾ ਤੋਂ ਵੀਹ ਗੁਣਾ ਜ਼ਿਆਦਾ ਊਰਜਾ ਪੈਦਾ ਕਰ ਰਿਹਾ ਹੈ। ਨੂਸਫੀਅਰ ਨੂੰ ਬੜੀ ਆਸਾਨੀ ਨਾਲ ਸਮਝਣ ਲਈ ਸਿਰਫ ਦੋ ਦਾਇਰਿਆਂ ਉੱਪਰ ਧਿਆਨ ਕੇਂਦਰਤ ਕਰਨ ਦੀ ਜ਼ਰੂਰਤ ਹੈ। ਇੱਕ ਐਗਰੋ-ਸਫੀਅਰ ਅਤੇ ਦੂਜਾ ਟੈਕਨੋ-ਸਫੀਅਰ। ਲਗਭਗ ਸਾਰੀ ਧਰਤੀ ਉੱਪਰ ਜਾਂ ਖੇਤੀ ਬਾੜੀ ਹੋ ਰਹੀ ਹੈ ਜਾਂ ਉਦਯੋਗ, ਸੜਕਾਂ, ਇਮਾਰਤਾਂ ਤਾਮੀਰ ਹੋ ਰਹੀਆਂ ਹਨ। ਪੁਰਾਣਾ ਜੈਵ-ਮੰਡਲ ਜੀਵਨ-ਕੇਂਦਰਤ ਹੈ, ਜਦੋਂ ਕਿ ਨੂਸਫੀਅਰ ਮਨੁੱਖ ਕੇਂਦਰਤ ਹੈ।

ਉਪਰੋਕਤ ਧਾਰਨਾ ਬਹੁਤ ਪੁਆੜੇ ਦੀ ਜੜ ਹੈ। ਮਨੁੱਖ ਕੇਂਦਰਤ ਮੰਡਲ ਵੀ ਅੱਗੇ ਅਲੱਗ ਅਲੱਗ ਮਨੁੱਖਾਂ ਦੇ ਕੇਂਦਰ ਸਿਰਜ ਰਿਹਾ ਹੈ (ਇਹ ਇੱਕ ਵੱਖਰੀ ਬਹਿਸ ਦਾ ਵਿਸ਼ਾ ਹੈ ਅਤੇ ਧਰਤੀ ਉੱਪਰ ਪੈਦਾ ਹੋ ਰਹੇ ਵਿਗਾੜਾਂ ਨੂੰ ਸਮਝਣ ਦਾ ਬਹੁਤ ਵਧੀਆ ਹਥਿਆਰ ਹੈ।)

ਇੱਥੇ ਇੱਕ ਬੜਾ ਅਹਿਮ ਸਵਾਲ ਪੁੱਛਿਆ ਜਾ ਸਕਦਾ ਹੈ ਕਿ ਕੀ ਮਨੁੱਖ ਦਾ ਨਿਸ਼ਾਨਾ ਕੁਦਰਤ ਉੱਪਰ ਆਪਣਾ ਨਿਜ਼ਾਮ

ਫੈਲਾਉਣਾ ਹੈ? ਜਾਂ ਕੀ ਮਨੁੱਖ ਦਾ ਕੁਦਰਤ ਉੱਪਰ ਫਤਿਹ ਪਾਉਣਾ ਹੈ? ਇਸਦਾ ਜਵਾਬ ਬੜੇ ਸੌਖੇ ਸ਼ਬਦਾਂ ਵਿੱਚ ਇਹ ਬਣਦਾ ਹੈ ਕਿ ਕਿਉਂਕਿ ਮਨੁੱਖ ਹਿੱਸੇ ਕੁਦਰਤ ਦਾ ਇੱਕ ਅੰਸ਼-ਮਾਤਰ ਹੈ, ਇਸ ਲਈ ਕੌਣ ਕੀਹਦੇ ਤੇ ਫਤਹਿ ਪਾਵੇਗਾ। ਮਨੁੱਖ ਅਤੇ ਸਮੁੱਚੀ ਜ਼ਿੰਦਗੀ ਲਈ ਅਨੁਕੂਲ ਹਾਲਤਾਂ ਪੈਦਾ ਕਰਨਾ, ਮਨੁੱਖ ਦਾ ਨਿਸ਼ਾਨਾ ਸਮਝ ਆਉਂਦਾ ਹੈ। ਅੱਜ ਵਿਗਿਆਨ ਨੇ ਸਾਨੂੰ ਇਸ ਯੋਗ ਬਣਾ ਦਿੱਤਾ ਹੈ ਕਿ ਅਸੀਂ ਸਮੁੱਚ ਬਾਰੇ ਸੋਚ ਸਕਦੇ ਹਾਂ। ਵਿਗਿਆਨ ਅੱਜ ਦੇ ਮਨੁੱਖੀ ਦਾਇਰੇ ਦਾ ਕੇਂਦਰ ਬਿੰਦੂ ਹੈ। ਧਰਤੀ ਉੱਪਰ ਮੌਜੂਦ ਸਾਰੀਆਂ ਸਹੂਲਤਾਂ, ਹੈਰਾਨੀਜਨਕ ਲੱਭਤਾਂ, ਖਤਰੇ, ਅੰਦੇਸ਼ੇ, ਪ੍ਰਦੂਸ਼ਣ, ਸਿਹਤਯਾਬੀ, ਲੰਬੀ ਉਮਰ, ਹਰ ਤਰ੍ਹਾਂ ਦੇ ਵਰਤਾਰੇ ਵਿਗਿਆਨ ਕੇਂਦਰਤ ਹਨ। ਅੱਜ ਭਾਵੇਂ ਬਿਨਾਂ ਸ਼ੱਕ ਇਹ ਕਿਹਾ ਜਾ ਰਿਹਾ ਹੈ ਜਾਂ ਕਿਹਾ ਜਾ ਸਕਦਾ ਹੈ ਕਿ ਵਿਗਿਆਨ ਨੇ ਧਰਤੀ ਉੱਪਰ ਬਹੁਤ ਖਲਬਲੀ ਪੈਦਾ ਕਰ ਦਿੱਤੀ ਹੈ ਜਾਂ ਦੁਨੀਆਂ ਨੂੰ ਤਬਾਹ ਕਰਨ ਦੇ ਜੁਗਾੜ ਪੈਦਾ ਕਰ ਦਿੱਤੇ ਹਨ, ਮਨੁੱਖ ਨੂੰ ਮਨੁੱਖ ਦੇ ਅਧੀਨ ਕਰ ਦਿੱਤਾ ਹੈ ਵਗੈਰਾ ਵਗੈਰਾ। ਪਰ ਇੱਥੇ ਇਹ ਗੱਲ ਵੀ ਸਮਝ ਲੈਣੀ ਚਾਹੀਦੀ ਹੈ ਕਿ ਵਿਗਿਆਨ ਹੀ ਅਜਿਹੀ ਲੱਭਤ ਹੈ ਜਿਸਨੇ ਮਨੁੱਖਤਾ ਨੂੰ ਜੋੜਿਆ ਹੈ। ਨੂਸਫੀਅਰ ਨੂੰ ਪੈਦਾ ਕੀਤਾ ਹੈ। ਇਸਨੂੰ ਭੁਲਾਇਆ ਨਹੀਂ ਜਾ ਸਕਦਾ, ਇਸਤੋਂ ਪਿੱਛੇ ਨਹੀਂ ਮੁੜਿਆ ਜਾ ਸਕਦਾ। ਅੱਜ ਧਰਤੀ ਜੋ ਕੁਦਰਤੀ ਤੌਰ 'ਤੇ ਪੈਦਾ ਕਰ ਸਕਦੀ ਹੈ, ਮਨੁੱਖ ਦੀ ਜ਼ਰੂਰਤ ਉਸਤੋਂ ਇੱਕ ਹਜ਼ਾਰ ਗੁਣਾ ਜ਼ਿਆਦਾ ਹੈ। ਇਹ ਸਭ ਮਨੁੱਖੀ ਮਨ ਦੀ ਕਰਾਮਾਤ ਹੀ ਹੈ ਕਿ ਧਰਤੀ ਉੱਪਰ ਇਹ ਸਭ ਪੈਦਾ ਹੋ ਰਿਹਾ ਹੈ।

ਇਸ ਤਰ੍ਹਾਂ ਦੀ ਤਰੱਕੀ ਦੀ ਦੌੜ ਦੇ ਖਿਲਾਫ ਬਹੁਤ ਲੋਕਾਂ ਨੇ ਚਿੰਤਾ ਪ੍ਰਗਟ ਕੀਤੀ ਹੈ, ਉਹ ਵੀ ਬੇ-ਬੁਨਿਆਦ ਨਹੀਂ ਹੈ। ਧਰਤੀ ਉਪਰ ਹੋ ਰਹੇ ਵਿਗਾੜ, ਪ੍ਰਦੂਸ਼ਣ, ਸਿਫਤੀ ਤਬਦੀਲੀਆਂ, ਜਲਵਾਯੂ, ਬਨਸਪਤੀ, ਪਸ਼ੂ-ਪੰਛੀ, ਪਾਣੀ, ਸਭ ਚਿੰਤਾ ਦਾ ਵਿਸ਼ਾ ਹਨ। ਪ੍ਰੰਤੂ ਇੱਥੇ ਇਹ ਗੱਲ ਵੀ ਯਾਦ ਰੱਖਣੀ ਚਾਹੀਦੀ ਹੈ ਕਿ ਜਿਸ ਰਫਤਾਰ ਨਾਲ ਇਹ ਸਭ ਕੁੱਝ ਹੋ ਰਿਹਾ ਹੈ (ਉਸਤੋਂ ਕੁੱਝ ਘੱਟ ਰਫਤਾਰ ਨਾਲ ਸਹੀ) ਇਸ ਤਰ੍ਹਾਂ ਦੇ ਵਿਕਾਸ ਮਾਡਲ ਦਾ ਵਿਰੋਧ ਵੀ ਹੋ ਰਿਹਾ ਹੈ। ਅਮਰੀਕੀ-ਇਰਾਕ ਝਗੜੇ ਨੂੰ ਜੰਗ ਨਾਲ ਨਿਪਟਾਉਣ ਲਈ ਜੇ ਬੁਸ਼ ਹੈ ਤਾਂ ਇਸਦੇ ਵਿਰੋਧ ਵਿੱਚ ਵੀ ਲੱਖਾਂ ਲੋਕ, (ਸੰਸਾਰ ਇਤਿਹਾਸ ਵਿਚ ਪਹਿਲੀ ਵਾਰ) ਸੜਕਾਂ 'ਤੇ ਵੀ ਆ ਰਹੇ ਹਨ। ਵਿਗਿਆਨ, ਮਨੁੱਖ ਦੇ ਸੱਭਿਆਚਾਰ ਦਾ ਹਿੱਸਾ ਬਣ ਰਿਹਾ ਹੈ, ਅਤੇ ਸੱਭਿਆਚਾਰ ਦਾ ਹਿੱਸਾ ਬਣੀ ਕੋਈ ਚੀਜ਼ ਹਮੇਸ਼ਾ ਲਈ ਮਨ ਵਿੱਚ ਅੰਕਿਤ ਹੋਈ ਜਾਂਦੀ ਹੈ। ਮਨੁੱਖੀ ਗਿਆਨ ਦੇ ਇਸ ਸਮੁੱਚ ਨੇ ਮਨੁੱਖ ਨੂੰ ਇਸ ਕਦਰ ਤਬਦੀਲ ਕਰ ਦਿੱਤਾ ਹੈ ਕਿ ਕਈ ਲੋਕ ਇਸ ਨਵੀਂ ਮਨੁੱਖੀ ਨਸਲ (ਗਿਆਨਵਾਨ) ਨੂੰ ਨਵੀਂ ਜੈਵਿਕ ਨਸਲ ਕਹਿਣ ਨੂੰ ਤਿਆਰ ਹਨ। ਇਹ ਵੀ ਕਿਹਾ ਜਾ ਰਿਹਾ ਹੈ ਕਿ ਇਹ ਗਿਆਨ ਦਾ ਭਾਰ ਵੀ ਮਨੁੱਖਤਾ ਨੂੰ ਮਨੁੱਖੀ ਕਦਰਾਂ-ਕੀਮਤਾਂ ਤੋਂ ਵਾਂਝਾ ਕਰ ਦੇਵੇਗਾ। ਪ੍ਰੰਤੂ ਥਾਮਸ ਕੂਹਨ ਦਾ ਇਹ ਕਥਨ ਕਿ ਸਾਇੰਸ ਦਾ ਕੋਈ ਵੀ ਪੈਰਾਡਾਈਮ ਅਕਾਲ ਨਹੀਂ ਹੈ। ਇਹ ਤਬਦੀਲੀ-ਯੁਕਤ ਹੁੰਦਾ ਹੈ। ਵਿਗਿਆਨ, ਸਮਾਜ ਦੇ ਅਜੋਕੇ ਪੈਰਾਡਾਈਮ ਵਿੱਚ ਵੀ ਤਬਦੀਲੀ ਹੋਵੇਗੀ, ਇਹ ਇਸਦੀ ਬਣਤਰ ਵਿੱਚ ਵੀ ਸ਼ਾਮਲ ਹੁੰਦੀ ਹੈ।

*ਗੌਰਮਿੰਟ ਰਜਿੰਦਰਾ ਕਾਲਜ, ਬਠਿੰਡਾ।*

*ਕਵਿਤਾ:*

## ਪਾਖੰਡੀ ਸਾਧ

*ਬਲਵਿੰਦਰ ਸਿੰਘ ਬਿੱਲੂ, ਫਿੱਡੇ*

ਪੁੱਛਾਂ ਕੱਢਦਾ ਬਾਬਾ ਜੀ, ਲਾਵੇ ਵੀਰਵਾਰ ਨੂੰ ਮੇਲਾ।
ਢੰਗ ਬਣਾਇਆ ਲੁੱਟਣ ਦਾ, ਬਹਿ ਗਿਆ ਬਣ ਪਖੰਡੀ ਚੇਲਾ।
ਕਹਿੰਦਾ ਜੰਡਵਾਲਾ ਬਾਬਾ ਬਈ, ਥੋੜੇ ਨਾਲ ਤੇਲ ਪੀਣ ਤੋਂ ਗੁੱਸੇ,
ਫੜ ਕੇ ਵੱਸ ਕਰਲੂੰਗਾ ਤੁਹਾਡੇ ਵੱਡ-ਵਡੇਰੇ ਜੋ, ਨੇ ਰੁੱਸੇ।
ਗੱਲ ਕੋਈ ਬਾਹਲੀ ਵੱਡੀ ਨਾ ਹੈਗਾ ਸਿਰਫ ਝਮੇਲਾ,
ਢੰਗ ਬਣਾਇਆ....।

ਆਂਹਦਾ ਕਾਲਕਾ ਮਾਤਾ ਬਈ, ਥੋੜੇ ਤੇ ਕਰੋਪ ਬੜੀ ਹੈ ਹੋਈ,
ਘਰ ਦੀ ਰਾਖ ਬਣਾ ਦਿਊਗੀ, ਜੇ ਤੁਸੀਂ ਪੱਠ ਛੱਡੀ ਨਾ ਕੋਈ।
ਫੋਕੇ ਵਹਿਮਾਂ ਵਿਚ ਪਾ ਤੇ ਬਈ, ਪੱਲੇ ਕੱਖ ਛੱਡਦੇ ਨਾ ਧੇਲਾ,
ਢੰਗ ਬਣਾਇਆ...।

ਭਚੌਲ ਪਾਈ ਫਿਰਦਾ ਹੈ ਤੁਹਾਡੇ ਇੱਕ ਔਤ ਜੋ ਮਰਿਆ,
ਰੋਟੀ ਖਵਾਈ ਮੇਰਾ ਨਾ, ਨਾਲੇ ਰੰਗ ਨਾ ਮਟੀ ਨੂੰ ਕਰਿਆ।
ਪੰਜ ਕੱਪੜੇ ਮੰਗਦਾ ਹੈ, ਨਾਲ ਅੜੀਆਂ ਦੇ ਪਾਵੇ ਝਮੇਲਾਹ,
ਢੰਗ ਬਣਾਇਆ....।

ਪੀਰ ਨਿਗਾਹੇ ਵਾਲੇ ਦੇ ਕਹਿੰਦਾ, ਤੁਸੀਂ ਨਹੀਂ ਚਰਾਗ ਜਗਾਏ
ਉਹ ਖੜਾ ਸਾਹਮਣੇ ਹੈ, ਕਹਿੰਦਾ ਮੇਰੀ ਚੌਕੀ ਭਰਨ ਨਹੀਂ ਆਏ।
ਨੱਕ ਨਾਲ ਲਕੀਰਾਂ ਕਢਾਦੂੰਗਾ, ਜੇ ਕਰਿਆ ਤੁਸੀਂ ਕਵੇਲਾ,
ਢੰਗ ਬਣਾਇਆ.....।

ਨੌਂਹ ਪਾਲਿਸ਼,ਚੂੜੀਆਂ,ਪਾਊਡਰ , ਇੱਕ ਚੁੰਨੀ ਲਾਲ ਮੰਗਾਈ,
ਖਾਣ ਘੱਤੜ ਖਾਤਰ ਬਈ, ਕਾਲੀ ਮੁਰਗੀ ਹੋਰ ਮੁੰਗਾਈ।
ਢਾਲਾ ਲਾਹ ਦਿਉ ਸਾਰੇ ਬਈ,ਤੁਸੀਂ ਵੇਖ ਚੁਰਸਤਾ ਵੇਹਲਾ।
ਢੰਗ ਬਣਾਇਆ.....।

ਸੱਚੀ ਗੱਲ ਵੀਰਨੋ ਬਈ, ਕੋਈ ਦੇਵਤਾ ਚੀਜ਼ ਨਾ ਮੰਗੇ,
ਕਦੇ ਗੁੱਸੇ ਹੋ ਕੇ ਮਸਾਣੀ, ਬਈਓ ਨਾ ਮਾਰਦੀ ਬੰਦੇ।
ਪੰਜ ਕਾਪੜੀ ਚੰਢਾਵੇ ਵੀ, ਘਰਦਾ ਬੰਦਾ ਜੋ ਹੈ ਵੇਹਲਾ,
ਢੰਗ ਬਣਾਇਆ.....।

ਨਾਲ ਤਵੀਤਾਂ ਦੇ ਵੀਰਨੋ, ਕਦੇ ਰੋਗੀ ਠੀਕ ਨਾ ਹੁੰਦੇ,
ਕੀ ਕਰਨੀਆਂ ਤੋਪਾਂ ਸੀ, ਸੌਂਦੇ ਫੌਜੀ ਵੀਰ ਨਾ ਭੁੰਜੇ।
ਇੱਕ ਰਾਖ ਦੀ ਚੂੰਡੀ ਨਾਲ ਕਰ ਦਿੰਦੇ, ਲਾਹੌਰ ਨੂੰ ਵੇਹਲਾ,
ਢੰਗ ਬਣਾਇਆ.....।

ਭੰਗ ਦੀ ਪੀਕੇ ਗਲਾਸੀ ਬਈ, ਸਿਰ ਘੁਕਾਉਂਦੇ ਖਿਲਾਰਨ ਜੁੰਡੇ,
ਇਨ੍ਹਾਂ ਕਿਸੇ ਨੂੰ ਠੀਕ ਕੀ ਕਰਨਾ, ਖੁਦ ਮਾਨਸਿਕ ਰੋਗੀ ਹੁੰਦੇ।
ਬਿੱਲੂ ਕਹਿੰਦਾ ਬਈ, ਵੇਖਿਆ ਕਰੋ ਤਰਕਸ਼ੀਲ ਦਾ ਮੇਲਾ,
ਢੰਗ ਬਣਾਇਆ ਲੁੱਟਣ ਦਾ ਬਹਿ ਗਿਆ ਬਣਕੇ ਪਖੰਡੀ ਚੇਲਾ।



*ਪਹਿਲੀ ਕਿਸ਼ਤ*

# ਸੱਪਾਂ ਦੀ ਦੁਨੀਆਂ

*....ਗਜਿੰਦਰ ਸਰਕਾਰ ਵਰਧਾ, ਮਹਾਂਰਾਸ਼ਟਰ*

ਸੱਪ। ਇਹ ਸ਼ਬਦ ਸੁਣਦਿਆਂ ਹੀ ਜਾਂ ਸੱਪ ਦਿਸਦਿਆਂ ਹੀ ਮਨੁੱਖ ਡਰ ਦੇ ਮਾਰੇ ਚਿਲਾਉਂਦਾ ਹੈ ਜਾਂ ਕੰਬਦਾ ਹੈ। ਅਸੀਂ ਬਿਨਾਂ ਸੋਚੇ-ਵਿਚਾਰੇ ਸੱਪ ਨੂੰ ਮਾਰਨ ਦੌੜਦੇ ਹਾਂ ਅਤੇ ਜਦੋਂ ਤੱਕ ਚੰਗੀ ਤਰ੍ਹਾਂ ਕਚੂੰਮਰ ਨਹੀਂ ਕੱਢ ਦਿੰਦੇ ਉਦੋਂ ਤੱਕ ਚੈਨ ਨਹੀਂ ਮਿਲਦਾ ਅਤੇ ਨਾ ਹੀ ਮਨੋਂ ਡਰ ਨਿਕਲਦਾ ਹੈ। ਅਸੀਂ ਆਪਣੀ ਪੂਰੀ ਨਫਰਤ ਅਤੇ ਡਰ ਉਸ 'ਤੇ ਕੱਢਦੇ ਹਾਂ। ਉਸ ਤੋਂ ਬਾਦ ਉਸਤੇ ਮਿੱਟੀ ਦਾ ਤੇਲ, ਪੈਟਰੋਲ ਆਦਿ ਛਿੜਕ ਕੇ ਸਾੜ ਦਿੰਦੇ ਹਾਂ ਜਾਂ ਕੁਝ ਲੋਕ ਸੱਪ ਨੂੰ ਮਾਰਨ ਉਪਰੰਤ ਜ਼ਮੀਨ ਵਿੱਚ ਦਬਾ ਕੇ ਮੰਦਰ ਬਣਾ ਦਿੰਦੇ ਹਨ।

ਇਹ ਸਭ ਕੁਝ ਇਸ ਲਈ ਹੁੰਦਾ ਹੈ ਕਿਉਂਕਿ ਸੱਪ ਦੇ ਬਾਰੇ ਵਿਚ ਠੀਕ ਜਾਣਕਾਰੀ ਸਾਡੇ ਤੱਕ ਨਹੀਂ ਪਹੁੰਚ ਸਕੀ। ਜੋ ਵੀ ਜਾਣਕਾਰੀ ਸਾਡੇ ਤੱਕ ਪਹੁੰਚੀ ਹੈ ਬਹੁਤ ਗਲਤ ਢੰਗ ਨਾਲ ਪੇਸ਼ ਕੀਤੀ ਗਈ। ਜੋਗੀਆਂ ਜਾਂ ਮਦਾਰੀਆਂ ਰਾਹੀਂ ਵੀ ਥੋੜੀ ਬਹੁਤ ਜਾਣਕਾਰੀ ਸਾਡੇ ਤੱਕ ਪੁੱਜਦੀ ਹੈ ਜੋ ਕਿ ਕਦੇ ਕਦਾਈਂ ਹੀ ਸਾਡੇ ਸੰਪਰਕ ਵਿਚ ਆਉਂਦੇ ਹਨ। ਵੈਸੇ ਵੀ ਸਿਨੇਮਾ, ਟੈਲੀਵੀਜ਼ਨ, ਕਥਾ-ਕਹਾਣੀਆਂ ਆਦਿ ਰਾਹੀਂ ਗਲਤ-ਫਹਿਮੀਆਂ ਤੇ ਅੰਧ-ਵਿਸ਼ਵਾਸ਼ ਹੀ ਫੈਲਾਇਆ ਗਿਆ ਹੈ ਤਾਂ ਕਿ ਲੋਕ ਡਰਨ। ਪਰੰਤੂ ਜਿਵੇਂ ਜਿਵੇਂ ਸਮਾਂ ਬੀਤਦਾ ਗਿਆ ਬਹੁਤ ਸਾਰੇ ਖੋਜੀਆਂ ਨੇ, ਵਾਤਾਵਰਣ-ਪੱਖੀ ਲੋਕਾਂ ਨੇ, ਜੀਵ-ਜੰਤੂਆਂ ਪ੍ਰਤੀ ਹਮਦਰਦੀ ਰੱਖਣ ਵਾਲਿਆਂ ਨੇ ਸੱਪਾਂ ਦੇ ਬਾਰੇ ਵਿਚ ਉੱਚ-ਪੱਧਰੀ ਜਾਣਕਾਰੀ ਹਾਸਲ ਕੀਤੀ। ਰਮੇਸ਼ ਬੇਦੀ ਦਿੱਲੀ, ਨੀਮ ਖੈਰ ਮਹਾਂਰਾਸ਼ਟਰ, ਨਿਰੰਜਨ ਸੰਤ ਕਰਨਾਟਕ, ਵਸੰਤ ਵੈਸ਼ ਸਾਂਗਲੀ, ਦਿਲੀਪ ਕਾਮਤ ਅਤੇ ਕਈ "ਸੱਪ ਬਗੀਚਿਆਂ" ਦੇ ਰਾਹੀਂ ਵੀ ਠੀਕ ਜਾਣਕਾਰੀ ਉਪਲਬਧ ਹੋਈ ਹੈ। ਬੰਗਲੌਰ ਦਾ ਸੱਪ ਬਗੀਚਾ, ਕਲਕੱਤਾ, ਪੂਨਾ ਅਤੇ ਹੋਰ ਕੁਝ ਥਾਵਾਂ ਤੇ ਸਥਿਤ ਸੱਪ ਬਗੀਚਿਆਂ ਤੋਂ ਸਹੀ ਜਾਣਕਾਰੀ ਮਿਲਣ ਦੇ ਨਾਲ ਨਾਲ ਅਨੇਕ ਸੱਪ-ਮਿੱਤਰ ਮਨੁੱਖਾਂ ਨੇ ਲਰਨਿੰਗ ਪ੍ਰੋਗਰਾਮ ਰਾਹੀਂ ਸੱਪਾਂ ਬਾਰੇ ਜਾਣਕਾਰੀ ਦਿੱਤੀ। ਜ਼ਹਰੀਲੇ, ਘੱਟ-ਜ਼ਹਰੀਲੇ, ਬਿਨ-ਜ਼ਹਰੀਲੇ ਸੱਪਾਂ ਦੇ ਕੱਟਣ ਤੇ ਸਹੀ ਇਲਾਜ, ਦਵਾਈਆਂ, ਮੁਢਲੀ ਸਹਾਇਤਾ ਆਦਿ ਦੇ ਬਾਰੇ ਵਿਚ ਜਾਣਕਾਰੀ ਦਿੰਦੇ ਹੋਏ ਸੱਪਾਂ ਦੇ ਬਾਰੇ ਭਰਮ-ਭੁਲੇਖੇ ਦੂਰ ਕਰਨ ਲਈ ਸਹੀ ਪ੍ਰਚਾਰ ਕੀਤਾ।

ਵੈਸੇ ਤਾਂ ਭਾਰਤ ਵਿਚ ਲਗਭਗ 500 ਕਿਸਮਾਂ ਦੇ ਸੱਪ ਹੋਣ ਦਾ ਕਿਤਾਬਾਂ 'ਚ ਜ਼ਿਕਰ ਮਿਲਦਾ ਹੈ। ਇਹਨਾਂ ਵਿਚੋਂ ਲਗਭਗ 50 ਜ਼ਹਿਰਲੀ ਕਿਸਮ ਦੇ ਹੁੰਦੇ ਹਨ। ਇਹਨਾਂ 50 ਕਿਸਮਾਂ ਵਿਚੋਂ ਜ਼ਮੀਨ ਤੇ ਰੀਂਗਣ ਵਾਲੇ ਸੱਪ ਬਹੁਤ ਘੱਟ ਹਨ। ਸਿਰਫ 12 ਤੋਂ 15 ਕਿਸਮਾਂ ਦੇ ਸੱਪ ਜ਼ਹਿਰੀਲੇ ਹੁੰਦੇ ਹਨ, ਬਾਕੀ ਸਮੁੰਦਰੀ ਸੱਪ ਹੁੰਦੇ ਹਨ ਜਿਹਨਾਂ ਤੋਂ ਕਿਸੇ ਕਿਸਮ ਦਾ ਕੋਈ ਨੁਕਸਾਨ ਨਹੀਂ ਹੁੰਦਾ। ਜੋ ਸੱਪ ਜ਼ਹਿਰੀਲੇ ਹੁੰਦੇਹਨ ਉਹਨਾਂ ਸੱਪਾਂ ਨੂੰ ਛੇੜਨ ਨਾਲ ਜਾਂ ਉਹਨਾਂ ਤੇ ਪੈਰ ਟਿਕਣ ਨਾਲ ਸਿਰਫ ਆਪਣੇ ਬਚਾਓ ਲਈ ਡੰਗ ਮਾਰਦਾ ਹੈ। ਜੇਕਰ ਉਹ ਸੱਪ ਜ਼ਹਿਰੀਲਾ ਹੈ ਤਾਂ ਹੀ ਸਾਡੇ ਸਰੀਰ ਤੇ ਕੋਈ ਲੱਛਣ ਪ੍ਰਗਟ ਹੁੰਦੇ ਹਨ ਨਹੀਂ ਤਾਂ ਕੋਈ ਲੱਛਣ ਪ੍ਰਗਟ ਹੀ ਨਹੀਂ ਹੁੰਦਾ। ਅਜਿਹੀ ਸਥਿਤੀ ਵਿਚ ਘਬਰਾਉਣ ਦੀ ਜ਼ਰੂਰਤ ਨਹੀਂ! ਇਹ ਧਾਰਨਾ ਵੀ ਗਲਤ ਹੈ ਕਿ ਜੇ ਜ਼ਹਿਰੀਲੇ ਸੱਪ ਨੇ ਡੰਗ ਲਿਆ ਤਾਂ ਜਲਦ ਮੌਤ ਹੋ ਜਾਵੇਗੀ। ਜੇਕਰ ਮੁਢਲੀ ਸਹਾਇਤਾ ਦੇਣ ਉਪਰੰਤ ਜਲਦੀ ਤੋਂ ਜਲਦੀ ਹਸਪਤਾਲ ਪੁੱਜ ਜਾਈਏ ਤਾਂ ਪੀੜਤ ਵਿਅਕਤੀ ਬਚ ਸਕਦਾ ਹੈ ਪ੍ਰੰਤੂ ਕਿਸੇ ਵੀ ਹਾਲਤ ਵਿਚ ਜਾਦੂ-ਟੂਣੇ, ਹਥੌਲਿਆਂ ਆਦਿ ਦੇ ਚੱਕਰ ਵਿਚ ਨਹੀਂ ਪੈਣਾ ਚਾਹੀਦਾ।

ਸੱਪ ਹਰ ਥਾਂ ਤੇ ਮਿਲਦੇ ਹਨ, ਵਿਖਾਈ ਦਿੰਦੇ ਹਨ ਉਹਨਾਂ ਵਿਚ ਅਨੇਕਾਂ ਕਿਸਮ ਦੀਆਂ ਭਿੰਨਤਾਵਾਂ ਵੇਖਣ ਨੂੰ ਮਿਲਦੀਆਂ ਹਨ। ਮਿੱਠੇ ਪਾਣੀਆਂ 'ਚ, ਸਮੁੰਦਰ ਵਿੱਚ, ਪੱਥਰਾਂ ਵਿਚ ਰੇਗਿਸਤਾਨ ਵਿਚ ਅਤੇ ਹੋਰ ਅਨੇਕਾਂ ਥਾਵਾਂ ਤੇ ਮਿਲਣ ਵਾਲੇ ਸੱਪਾਂ ਦੇ ਚੱਲਣ ਦਾ ਤਰੀਕਾ ਵੱਖ ਵੱਖ ਹੁੰਦਾ ਹੈ। ਜ਼ਮੀਨ ਤੇ ਰੀਂਗਣ ਵਾਲੇ ਸੱਪ ਚੰਗੇ ਤੈਰਾਕ ਹੁੰਦੇ ਹਨ। ਸੱਪਾਂ ਦੀ ਚਮੜੀ ਬੜੀ ਚਮਕਦਾਰ, ਕਈ ਤਰ੍ਹਾਂ ਦੇ ਡਿਜ਼ਾਈਨ, ਛਿੰਬ, ਧੱਬੇ ਹੁੰਦੇ ਹਨ। ਸੱਪਾਂ ਦੇ ਸੁਭਾਅ ਬਾਰੇ ਜਾਣਕਾਰੀ ਨਾ ਹੋਣ ਕਰਕੇ, ਅੰਧਵਿਸ਼ਵਾਸ਼ੀ ਸੋਚ ਹੋਣ ਕਰਕੇ ਜਾਂ ਡਰ ਕਰਕੇ ਅਸੀਂ ਸੱਪਾਂ ਨੂੰ ਮਾਰ ਦਿੰਦੇ ਹਾਂ ਜਿਸ ਕਰਕੇ ਸੱਪਾਂ ਦੀਆਂ ਅਨੇਕਾਂ ਜਾਤੀਆਂ ਅਲੋਪ ਹੋ ਗਈਆਂ ਹਨ। ਸੱਪ ਰਿਹਾਇਸ਼ੀ ਇਲਾਕਿਆਂ ਦੇ ਨੇੜੇ-ਤੇੜੇ, ਖੇਤਾਂ, ਜੰਗਲਾਂ ਜਾਂ ਰੁੱਖਾਂ ਤੇ ਵੀ ਰਹਿੰਦੇ ਹਨ। ਕੁਝ ਸੱਪ ਇਕ ਰੁੱਖ ਤੋਂ ਦੂਜੇ ਰੁੱਖ ਤੇ ਛਾਲ ਵੀ ਮਾਰ ਦਿੰਦੇ ਹਨ ਪਰੰਤੂ ਉੱਡ ਬਿਲਕੁਲ ਨਹੀਂ ਸਕਦੇ ਕਿਉਂਕਿ ਉੱਡਣ ਲਈ ਖੰਭਾ ਦੀ ਜ਼ਰੂਰਤ ਹੁੰਦੀ ਹੈ ਜੋ ਕਿ ਉਹਨਾਂ ਦੇ ਹੁੰਦੇ ਨਹੀਂ।

ਪ੍ਰਕ੍ਰਿਤੀ ਵਿਚ ਸੱਪਾਂ ਦੀ ਬਹੁਤ ਮਹੱਤਤਾ ਹੈ। ਉਹ ਜੈਵਿਕ ਘਟਕ ਹੋਣ ਦੇ ਨਾਲ ਜੈਵਿਕ ਨਿਯੰਤਰਕ ਵੀ ਹਨ। ਪ੍ਰਕ੍ਰਿਤੀ ਦੇ ਭੋਜਨ-ਚੱਕਰ ਵਿਚ ਸੱਪਾਂ ਦਾ ਬਹੁਤ ਵੱਡਾ ਯੋਗਦਾਨ ਹੈ। ਉਹ ਚੂਹੇ, ਡੱਡੂ, ਕਿਰਲੀਆਂ, ਪੰਛੀ, ਪੰਛੀਆਂ ਦੇ ਆਂਡੇ ਤੇ ਬੱਚੇ ਅਤੇ ਅਜ਼ਗਰ ਜਿਹੇ ਸੱਪ ਹਿਰਨ ਜਿਹੇ ਪ੍ਰਾਣੀਆਂ ਨੂੰ ਵੀ ਨਿਗਲ ਸਕਦਾ ਹੈ। ਇਹਨਾਂ ਤੇ ਵੀ ਕਾਬੂ ਰੱਖਣ ਲਈ ਮੋਰ, ਚੀਲ, ਸ਼ਿਕਰਾ ਆਦਿ ਵੀ ਪ੍ਰਕ੍ਰਿਤੀ 'ਚ ਮੌਜੂਦ ਹਨ।

ਸੱਪ ਮਨੁੱਖੀ ਜੀਵਨ ਲਈ ਬਹੁਤ ਲਾਭਦਾਇਕ ਹੈ। ਚੂਹਿਆਂ ਦੀ ਇਕ ਜੋੜੀ ਸਾਲ ਵਿਚ 900 ਤੱਕ ਬੱਚੇ ਦਿੰਦੀ ਹੈ। ਚੂਹਿਆਂ ਦੀ ਇਕ ਜੋੜੀ ਨੂੰ ਸਾਲ ਵਿਚ 26 ਕਿਲੋ ਅਨਾਜ ਦੀ ਲੋੜ ਪੈਂਦੀ ਹੈ। ਸਰਕਾਰੀ ਅੰਕੜਿਆਂ ਅਨੁਸਾਰ ਵੀ ਚੂਹੇ ਸਾਲ ਵਿਚ ਤੀਹ ਹਜ਼ਾਰ ਟਨ ਅਨਾਜ ਖਾਂਦੇ ਹਨ ਜਾਂ ਖਰਾਬ ਕਰ ਦਿੰਦੇ ਹਨ। ਸੱਪ ਇਹਨਾਂ ਚੂਹਿਆਂ ਨੂੰ ਖਾ ਕੇ ਅਨਾਜ ਦੀ ਬੱਚਤ ਕਰਦੇ ਹਨ। ਪਾਣੀ ਵਾਲੇ ਸੱਪ, ਮੱਛਰਾਂ ਦੇ ਆਂਡੇ ਖਾ ਕੇ ਮਲੇਰੀਆ ਜਿਹੇ ਰੋਗਾਂ ਨੂੰ ਫੈਲਣ ਤੋਂ ਰੋਕਦੇ ਹਨ। ਕਈ ਤਰ੍ਹਾਂ ਦੇ ਜ਼ਹਿਰੀਲੇ ਸੱਪਾਂ ਦੇ ਜ਼ਹਿਰ ਤੋਂ ਕਈ ਪ੍ਰਕਾਰ ਦੀਆਂ ਦਵਾਈਆਂ ਤਿਆਰ ਕੀਤੀਆਂ ਜਾਂਦੀਆਂ ਹਨ। ਕੈਂਸਰ, ਦਮਾਂ, ਹਾਈ ਬਲੱਡ-ਪ੍ਰੈਸ਼ਰ ਆਦਿ ਹੋਰ ਅਨੇਕਾਂ ਦਵਾਈਆਂ ਵਿਚ ਵੀ ਸੱਪਾਂ ਦੇ ਜ਼ਹਿਰ ਦੀ ਵਰਤੋਂ ਕੀਤੀ ਜਾਂਦੀ ਹੈ। ਜ਼ਹਿਰੀਲੇ ਸੱਪ ਦੇ ਡੰਗਣ ਤੇ ਜੋ ਵੀ ਦਵਾਈਆਂ ਵਰਤੀਆਂ ਜਾਂਦੀਆਂ ਹਨ ਉਹ ਸੱਪ ਦੇ ਜ਼ਹਿਰ ਤੋਂ ਹੀ ਬਣਦੀਆਂ ਹਨ। ਸੱਪਾਂ ਦੀ ਹੱਤਿਆ ਕਰਕੇ ਉਹਨਾਂ ਦੀ ਚਮੜੀ ਦਾ

ਗੈਰਕਾਨੂੰਨੀ ਵਪਾਰ ਜਾਂ ਕੁਝ ਰਾਜਾਂ ਵਿਚ ਸੱਪਾਂ ਨੂੰ ਭੋਜਨ ਦੇ ਰੂਪ ਵਿਚ ਵੀ ਵਰਤਣ ਨਾਲ ਸੱਪਾਂ ਦਾ ਜੀਵਨ ਖਤਰੇ ਵਿਚ ਹੈ। ਉਸ ਨੂੰ ਬਚਾਉਣਾ ਸਾਡੇ ਵੱਸ ਵਿਚ ਹੈ। ਇਸ ਲਈ ਸਾਡੇ ਵੱਡ-ਵਡੇਰਿਆਂ ਨੇ ਸੱਪਾਂ ਦੀ ਮਹੱਤਤਾ ਨੂੰ ਸਮਝਦੇ ਹੋਏ ਇਨ੍ਹਾਂ ਦੀ ਪੂਜਾ ਵੀ ਕੀਤੀ। ਸੱਪ ਮਾਨਵ ਜਾਤੀ ਲਈ ਮਹੱਤਵਪੂਰਨ ਹੈ ਅਤੇ ਕਿਸਾਨਾਂ ਦਾ ਮਿੱਤਰ ਹੈ।

ਸੱਪ ਅਜਿਹਾ ਪ੍ਰਾਣੀ ਹੈ ਜੋ ਨਾ ਜ਼ਿਆਦਾ ਸਰਦੀ ਅਤੇ ਨਾ ਹੀ ਜ਼ਿਆਦਾ ਗਰਮੀ ਸਹਿਣ ਕਰ ਸਕਦਾ ਹੈ। ਜਨਵਰੀ, 2003 ਵਿਚ ਅੱਤ ਦੀ ਸਰਦੀ ਪੈਣ ਕਰਕੇ ਬਿਹਾਰ ਰਾਜ ਦੇ ਕੁਝ ਭਾਗਾਂ ਵਿਚ ਕਈ ਤਰ੍ਹਾਂ ਦੇ ਸੱਪ ਮਰ ਗਏ। ਉਤਰੀ ਭਾਰਤ ਵਿਚ ਅਕਤੂਬਰ ਤੋਂ ਜਨਵਰੀ ਤੱਕ ਠੰਡੇ ਮੌਸਮ ਦੌਰਾਨ ਡੂੰਘੀਆਂ ਖੁੱਡਾਂ ਵਿਚ ਚਲੇ ਜਾਂਦੇ ਹਨ। ਉਹ ਸਿਰਫ ਬਹੁਤ ਜ਼ਿਆਦਾ ਭੁੱਖੇ ਹੋਣ ਦੀ ਸੂਰਤ ਵਿਚ ਜਾਂ ਠੰਡ ਘੱਟ ਹੋਣ ਤੇ ਹੀ ਬਾਹਰ ਨਿਕਲਦੇ ਹਨ। ਗਰਮੀ ਦੇ ਮੌਸਮ ਵਿਚ ਸਿਰਫ ਸਵੇਰ ਜਾਂ ਸ਼ਾਮ ਨੂੰ ਬਾਹਰ ਨਿਕਲਦੇ ਹਨ। ਬਰਸਾਤ ਦੇ ਮੌਸਮ ਵਿਚ ਸੱਪ ਜ਼ਿਆਦਾ ਬਾਹਰ ਨਿਕਲਦੇ ਹਨ ਕਿਉਂਕਿ ਖੁੱਡਾਂ ਵਿਚ ਪਾਣੀ ਭਰ ਜਾਂਦਾ ਹੈ। ਦੂਸਰਾ ਇਸ ਸਮੇਂ ਸੱਪਾਂ ਦੀ ਖੁਰਾਕ ਕੀੜੇ, ਡੱਡੂ, ਚੂਹੇ ਅਤੇ ਹੋਰ ਕਈ ਪ੍ਰਕਾਰ ਦੇ ਜੀਵ-ਜੰਤੂ ਬਾਹਰ ਨਿਕਲਦੇ ਹਨ।

ਨਾਗਰਾਜ (ਕਿੰਗ ਕੋਬਰਾ) ਦੀ ਲੰਬਾਈ 18 ਫੁੱਟ ਤੱਕ, ਨਾਗ (ਕੋਬਰਾ) ਛੇ ਫੁੱਟ ਤੱਕ ਅਤੇ ਫੁਰਸਾ(Saw scaled Viper) 28 ਇੰਚ ਤੱਕ ਹੁੰਦੀ ਹੈ। ਮਧਾਰ(Common Krait) ਇੱਕ ਮੀਟਰ ਅਤੇ Russell's Viperਪੰਜ ਫੁੱਟ ਅਤੇ ਚਾਪੜਾ (Bambo pit-Viper) ਤਿੰਨ ਫੁੱਟ ਤੱਕ ਲੰਬਾ ਹੁੰਦਾ ਹੈ। ਇਹਨਾਂ ਸਭ ਵੱਖ ਵੱਖ ਕਿਸਮਾਂ ਦੇ ਸੱਪਾਂ ਵਿਚ ਵੱਖ ਵੱਖ ਕਿਸਮਾਂ ਦੀਆਂ ਜ਼ਹਿਰ ਥੈਲੀਆਂ ਹੁੰਦੀਆਂ ਹਨ ਅਤੇ ਮਨੁੱਖੀ ਸਰੀਰ ਤੇ ਇਹਨਾਂ ਦਾ ਅਸਰ ਵੀ ਵੱਖ ਵੱਖ ਤਰੀਕੇ ਨਾਲ ਹੁੰਦਾ ਹੈ।

*ਅਨੁ: ਕੇ. ਸੀ. ਰੁਪਾਣਾ*

*ਕਵਿਤਾ*

# ਮੇਰੇ ਦੇਸ਼ ਦੀ ਮਹਾਨਤਾ ਦਾ ਸੱਚ

**ਬਖਸ਼ੀਸ਼ 'ਅਜ਼ਾਦ'**

ਲੇਖਕਾਂ ਨੂੰ ਵਿਸ਼ਿਆ ਦੀ ਘਾਟ
ਵਿਆਕਲ ਕਰਦੀ ਏ,
ਸੋਚਦੇ ਨੇ ਕੀ ਲਿਖਾਂ ?
ਪਰ ਮੈਂ ਸੋਚਦਾਂ,
ਕੀ ਨਾ ਲਿਖਾਂ,
ਕਿਉਂਕਿ ਮੈਂ,
ਮੈਂ ਆਪਣੀ ਅੱਖਾਂ ਨਾਲ ਭਾਰਤ ਦਾ ਦੂਸ਼ਿਤ ਅਕਾਰ ਵੇਖਿਐ।
ਮੇਰੇ ਕੋਲ ਤਾਂ ਲਿਖਣ ਲਈ,
ਵਿਸ਼ਿਆਂ ਦੀ ਪੰਡਾਂ ਨੇ,
ਪਰ ਸੋਚਦਾਂ,
ਪਹਿਲਾਂ ਕੀਹਦੀ ਗੰਢ ਖੋਲਾਂ,
ਤੇ ਕੀਹਦੀ ਨਾ,
ਕਿਉਂਕਿ ਮੈਂ,
ਮੈਂ ਆਪਣੀ ਅੱਖਾਂ ਨਾਲ ਭਾਰਤ ਦੇ ਕਰਮ-ਕਾਂਡੀ ਸਮਾਜ 'ਤੇ
ਹਸਦਾ ਸੰਸਾਰ ਵੇਖਿਐ।
ਕਦੇ ਤਾਂ ਹਾਸੇ ਨਾਲ ਬੁਛਾਰ ਖੁਲਦਾ ਏ,
ਕਦੇ ਗੁੱਸੇ ਦੀ ਤਰੇਲੀ ਆਉਂਦੀ,
ਕਦੇ ਅੱਖਾਂ ਛਲਕ ਪੈਂਦੀਆਂ ਨੇ,
ਕਦੇ ਸ਼ਰਮ ਆਉਂਦੀ,
ਕਿਉਂਕਿ ਮੈਂ,
ਮੈਂ ਇੱਥੇ ਸੰਸਾਰ ਨੂੰ ਨਾਸ਼ਮਾਨ ਕਹਿਕੇ,
ਅਸਲੀ ਨੂੰ ਨਕਲੀ, ਨਕਲੀ ਨੂੰ ਅਸਲੀ ਕਹਿਣ ਵਾਲਾ
ਵੇਹਲੜ ਲਾਣੇ ਤੇ ਧਰਮ ਦੇ ਠੇਕੇਦਾਰਾਂ ਦਾ ਪ੍ਰਚਾਰ ਵੇਖਿਐ।
ਮੈਂ ਏਥੇ ਵੇਖੇ ਨੇ ਵਿਹਲੜ ਧਨਾਢਾਂ ਨੂੰ,
ਕੁਕਰਮਾਂ ਦੇ ਸਨਮਾਨ ਮਿਲਦੇ,
ਮੈਂ ਏਥੇ ਪੈਸੇ ਦੇ ਜ਼ੋਰ 'ਤੇ
ਅਨਪੜ੍ਹ ਗੁੰਡੇ ਸਰਪ੍ਰਸਤ ਬਣਦੇ ਵੇਖੇ ਨੇ,
ਪਰ ਮੈਂ ਏਥੇ ਹਮੇਸ਼ਾ ਮਿਹਨਤੀ
ਮਜ਼ਦੂਰਾਂ ਦੀ ਕੁਪੱਤ ਤੇ ਉਨ੍ਹਾਂ ਪ੍ਰਤੀ ਹਮੇਸ਼ਾਂ ਤ੍ਰਿਸਕਾਰ ਵੇਖਿਐ।
ਮੈਂ ਏਥੇ ਵੇਖੇ ਨੇ ਵਿਹਲੜ,
ਮਿਹਨਤੀਆਂ ਦੀਆਂ ਇੱਜ਼ਤਾਂ ਨਾਲ ਸ਼ਰੇਆਮ ਖਿਲਵਾੜ ਕਰਦੇ,
ਤੇ ਮੈਂ ਏਥੇ ਸਾਰਾ ਜੀਵਨ,
ਲੋਕਾਂ ਦੀਆਂ ਜੁੱਤੀਆਂ ਨੂੰ ਗਾਂਢੇ ਹੀ ਲਾਉਂਦਾ ਰਿਹਾ
ਤੇ ਸੜਕਾਂ ਤੇ ਭੁੱਖਾ ਸੌਂਦਾ,
ਇੱਕ ਦਿਨ ਲੀਡਰ ਦੇ ਕਾਕੇ ਦੀ ਟਾਟਾ ਸਾਇਰਾ ਥੱਲੇ ਕੁਚਲਿਆ
ਗਿਆ ਛੱਜੂ ਚਮਿਆਰ ਵੇਖਿਐ।
ਮੈਂ ਏਥੇ ਵੇਖਿਐ ਅਨਪੜ੍ਹ ਗੁੰਡਿਆਂ ਨੂੰ
ਨੇਤਾ ਵਜੋਂ ਸਟੇਜਾਂ ਤੇ ਸਨਮਾਨ ਮਿਲਦਾ,
ਪਰ ਮੈਂ ਹਮੇਸ਼ਾ ਖੁਸ਼ਕ ਹੱਡੀਆਂ ਨੂੰ
ਥੁੱਕਾਂ ਦੀ ਝੱਸ ਲਾ-ਲਾ ਕੇ,
ਪੁੱਤ ਨੂੰ ਡਿਗਰੀਆਂ ਕਰਾ ਕਰਾ ਕੇ,
ਤੇ ਅੰਤ, ਮਿੱਟੀ ਦੇ ਦੀਵੇ ਬਣਾਉਣ ਤੇ ਲਾਉਂਦਾ ਸਾਡੇ ਹੀ ਪਿੰਡ
ਦਾ ਸੀਢੂ ਘੁਮਿਆਰ ਵੇਖਿਐ।
ਕੀ ਪੁੱਛਿਆ ਜੇ?
ਅੱਛਾ ਕਿ ਮੇਰੇ ਕੋਲ ਏਨੇ ਵਿਸ਼ੇ ਕਿਉਂ ਨੇ?
ਮੈਨੂੰ ਕਿਉਂ ਰੋਣ, ਹਾਸਾ ਤੇ ਕਦੇ ਸ਼ਰਮ ਆਉਂਦੀ ਏ?
ਕਿਉਂਕਿ ਮੈਨੂੰ ਯਾਦ ਨੇ ਪਾਸ਼ ਤੇ ਉਦਾਸੀ
ਮੈਨੂੰ ਪਤਾ ਏ ਕਿ ਅਜਿਹੀਆਂ ਗੱਲਾਂ,
ਵਿਹਲੜ ਧਨਾਢਾਂ ਦੇ ਚੁੱਲਿਆਂ ਵਿਚ
ਪਾਣੀ ਪਾਉਣ ਵਾਲੀ ਗੱਲ ਏ,
ਤੇ ਅਜਿਹੀਆਂ ਗੱਲਾਂ
ਜਿਸ ਵੀ ਗਲੇ ਵਿਚੋਂ ਨਿਕਲੀਆਂ ਨੇ,
ਉਹ ਗਲਾ ਦੱਬ ਦਿੱਤਾ ਗਿਆ ਏ,
ਜਾਂ ਤਾਂ ਸਿੱਧਾ, ਜਾਂ ਫਿਰ ਨੋਟਾਂ ਦੀ ਪੰਡ ਥੱਲੇ,
ਪਰ ਮੈਂ ਬੋਲਾਂਗਾ, ਆਖਰੀ ਸਾਹ ਤੱਕ ਬੋਲਾਂਗਾ,
ਕਿਉਂਕਿ ਮੈਂ
ਮੇਹਨਤੀ ਗਰੀਬਾਂ ਨੂੰ ਭੁੱਖ ਨਾਲ ਲਾਚਾਰ ਵੇਖਿਐ,
ਕੰਗਾਲੀ ਨਾਲ ਬਿਮਾਰ ਵੇਖਿਐ,
ਤੇ ਮਾਰਕਸ, ਲੈਨਿਨ ਅਤੇ ਭਗਤ ਸਿੰਘ ਦਾ ਹਥਿਆਰ ਵੇਖਿਐ।

*...ਪਿੰਡ ਚੱਪਾ ਅੜਿੱਕੀ।*



# ਰੱਬ ਤੇ ਕਿਸਮਤ

*ਡਾ. ਆਰ. ਕੇ. ਮਨਚੰਦਾ*

ਕਿਸਮਤ ਸ਼ਬਦ ਇਕ ਅਜੀਬ ਜਿਹਾ ਅਹਿਸਾਸ ਕਰਾਉਂਦਾ ਹੈ। ਕਿਸਮਤ ਨੂੰ ਸਿੱਧੇ ਤੌਰ 'ਤੇ ਰੱਬ ਨਾਲ ਜੋੜਿਆ ਜਾਂਦਾ ਹੈ। ਇਹ ਕਿਸਮਤ ਕੀ ਹੈ? ਕਿਸ ਨੇ ਬਣਾਈ ਹੈ? ਜੇ ਕਿਸੇ ਨਾਲ ਬੁਰੀ ਘਟਨਾ ਵਾਪਰ ਜਾਂਦੀ ਹੈ ਤਾਂ ਝੱਟ ਕਿਹਾ ਜਾਂਦਾ ਹੈ ਕਿ ਇਸ ਦੀ ਲਿਖੀ ਹੀ ਇਉਂ ਸੀ। ਸਵਾਲ ਕਰੀਏ ਕਿ ਕਿਸਮਤ ਕੌਣ ਬਣਾਉਂਦਾ ਹੈ ਤਾਂ ਕਿਹਾ ਜਾਂਦਾ ਹੈ 'ਰੱਬ'। ਜਦੋਂ ਪੁੱਛਿਆ ਜਾਂਦਾ ਹੈ ਕਿ ਰੱਬ ਕਿੱਥੇ ਹੈ ਤਾਂ ਉਪਰ (ਅਸਮਾਨ) ਵੱਲ ਉਂਗਲ ਕਰ ਦਿੱਤੀ ਜਾਂਦੀ ਹੈ। ਆਖਿਰ 'ਰੱਬ' ਕਿਸੇ ਦੀ ਮਾੜੀ ਕਿਸਮਤ ਕਿਉਂ ਲਿਖਦਾ ਹੈ? ਜਵਾਬ ਮਿਲਦਾ ਹੈ ਕਿ ਜਿਸਨੇ ਪਿਛਲੇ ਜਨਮ 'ਚ ਕੋਈ ਮਾੜਾ ਕਰਮ ਕੀਤਾ ਹੁੰਦਾ ਹੈ, ਉਸ ਨੂੰ ਅਗਲੇ ਜਨਮ 'ਚ ਇਸਦਾ ਲੇਖਾ ਦੇਣਾ ਪੈਂਦਾ ਹੈ। ਪਰ ਜਦੋਂ ਸਵਾਲ ਉਠਦਾ ਹੈ ਕਿ ਪਿਛਲਾ ਜਨਮ ਤਾਂ ਉਸ ਨੂੰ ਯਾਦ ਹੀ ਨਹੀਂ, ਫੇਰ ਜਦੋਂ ਉਹ ਇਸ ਜਨਮ 'ਚ ਚੰਗੇ ਕਰਮ ਕਰ ਰਿਹਾ ਹੈ ਤਾਂ ਪਿਛਲੇ ਜਨਮ ਦੀ ਸਜ਼ਾ ਹੁਣ ਕਿਉਂ? ਤਾਂ ਜਵਾਬ ਮਿਲਦਾ ਹੈ ਕਿ ਇਸ ਜਨਮ ਦੇ ਚੰਗੇ ਕੰਮ ਉਸ ਦਾ ਅਗਲਾ ਜਨਮ ਦਾ ਸੁਧਾਰ ਕਰਨਗੇ। ਫਿਰ ਸਵਾਲ ਉਠਦਾ ਹੈ ਕਿ ਵਰਤਮਾਨ ਜਨਮ ਕਿਉਂ ਨਹੀਂ ਸੁਧਰ ਸਕਦਾ, ਇਸ ਦੀ ਵਜ੍ਹਾ ਬੁਰੇ ਕਰਮ। ਪਰ 'ਬੁਰੇ ਕਰਮਾਂ' ਵਾਲੇ ਨੂੰ ਦੱਸੋ ਕਿ ਉਸ ਨੇ ਕਿਹੜੇ ਬੁਰੇ ਕੰਮ ਕੀਤੇ ਹਨ ਤਾਂ ਕਿ ਉਸ ਨੂੰ ਵੀ ਪਤਾ ਲੱਗੇ ਕਿ ਉਹ ਕਿਸ ਗੱਲ ਦੀ ਸਜ਼ਾ ਭੁਗਤ ਰਿਹਾ ਹੈ, ਫਿਰ ਜਵਾਬ ਮਿਲਦਾ ਹੈ ਕਿ ਇਹ ਤਾਂ 'ਰੱਬ' ਜਾਣਦਾ ਹੈ। ਪਰ ਰੱਬ ਦਾ ਐਡਰੈਸ, ਕੋਈ ਥਹੁ-ਟਿਕਾਣਾ ਕੀ ਹੈ? ਜਵਾਬ ਮਿਲਦਾ ਹੈ ਕਿ ਕਿਸੇ ਗੁਰੂ ਦੇ ਲੜ ਲੱਗ ਜਾਓ, ਉਹ ਤੁਹਾਨੂੰ ਰੱਬ ਦੇ ਦਰਸ਼ਨ ਕਰਾਊ। ਗੁਰੂਆਂ ਦੇ ਚਰਨੀਂ ਲੱਗਿਆਂ ਨੂੰ ਜੇ ਪੁੱਛ ਲਈਏ ਕਿ ਤੁਸੀਂ ਤਾਂ ਫਿਰ ਰੱਬ ਦੇ ਦਰਸ਼ਨ ਕਰ ਲਏ ਹੋਣਗੇ? ਜਵਾਬ ਹੁੰਦਾ ਹੈ ਕਿ ਚੰਗੀ ਕਿਸਮਤ ਹੋਊ ਤਾਂ ਜ਼ਰੂਰ ਵੇਖਾਂਗੇ। ਪਰ ਗੁਰੂ ਬਣਾਉਣ ਤੋਂ ਬਾਅਦ ਵੀ ਜੇ ਕਿਸਮਤ ਤੇ ਹੀ ਨਿਰਭਰ ਹੋ ਤਾਂ ਤੁਸੀਂ ਫੇਰ ਗੁਰੂ ਨੂੰ ਵਿਚੋਲਾ ਕਿਉਂ ਪਾਇਆ ਹੈ ਤਾਂ ਸਾਨੂੰ ਕਹਿ ਦਿੱਤਾ ਜਾਂਦਾ ਹੈ ਕਿ ਤੂੰ ਤਾਂ ਨਾਸਤਕ ਹੈਂ, ਤੇਰਾ ਭਲਾ ਨਹੀਂ ਹੋ ਸਕਦਾ। ਹਾਂ, ਮੈਂ ਨਾਸਤਕ ਹਾਂ। ਮੈਂ ਨਹੀਂ ਮੰਨਦਾ ਕਿਸਮਤ ਨੂੰ। ਜੇ ਰੱਬ ਹੈ ਤਾਂ ਮੈਨੂੰ ਦੱਸੋ ਕਿਉਂ ਰੱਬ ਉਹਨਾਂ ਮਾਸੂਮ ਬੱਚਿਆਂ ਵੱਲ ਧਿਆਨ ਨਹੀਂ ਦਿੰਦਾ, ਜਿਹਨਾਂ ਨੂੰ ਜੰਮਦੇ ਹੋਏ ਈ ਪੱਥਰਾਂ ਦੀ ਗਲੀਚਾ ਮਿਲਦਾ ਹੈ ? ਕਿਉਂ 'ਰੱਬ' ਸੜਕਾਂ 'ਤੇ ਰੋੜੀ ਕੁੱਟ ਰਹੇ ਮਾਸੂਮ ਬੱਚਿਆਂ ਵੱਲ ਧਿਆਨ ਨੀਂ ਦਿੰਦਾ? ਰੱਬ ਉਹਨਾਂ ਵੱਲ ਕਿਉਂ ਧਿਆਨ ਨਹੀਂ ਦਿੰਦਾ ਜਿਹੜੇ ਸਵੇਰ ਹੁੰਦੇ ਸਾਰੇ ਹੀ ਆਪਣੇ ਮਾਸੂਮ ਤੇ ਨੰਨੇ ਹੱਥਾਂ ਨਾਲ ਰੂੜੀਆਂ ਤੇ ਲਿਫਾਫੇ ਆਦਿ ਲੱਭ ਕੇ ਆਪਣੀ ਰੋਟੀ ਦਾ ਜੁਗਾੜ ਕਰਨ ਲਈ ਗਲੀ ਗਲੀ ਭਟਕਦੇ ਰਹਿੰਦੇ ਹਨ। ਰੱਬ ਨੂੰ ਖੁਸ਼ ਕਰਨ ਲਈ ਕਈ ਵਰਤ ਰੱਖੇ ਜਾਂਦੇ ਹਨ, ਪਰ ਉਹਨਾਂ ਵਰਤਾਂ ਵੱਲ ਰੱਬ ਧਿਆਨ ਕਿਉਂ ਦਿੰਦਾ ਜੋ ਰੋਟੀ ਆਦਿ ਨਾ ਮਿਲਣ ਕਰਕੇ ਆਪਣੇ ਪੇਟ ਨੂੰ ਹਵਾ-ਪਾਣੀ ਨਾਲ ਝੁਲਕਾ ਦੇਣ ਕਰਕੇ ਕਿੰਨੇ ਕਿੰਨੇ ਦਿਨ 'ਵਰਤ ' ਰਖਦੇ ਹਨ। ਕੀ ਰੱਬ ਨੂੰ ਰਿਸ਼ਵਤ ਚਾਹੀਦੀ ਹੈ ਕਿ ਉਸ ਦੇ ਸਾਹਮਣੇ ਦੇਸੀ ਘਿਉ ਦਾ ਦੀਵਾ ਜਗਾ ਕੇ ਤੇ ਚੂਰਮਾ, ਜਾਂ ਫਲ ਚੜ੍ਹਾ ਕੇ ਪਹਿਲਾਂ ਉਸ ਨੂੰ ਖੁਸ਼ ਕੀਤਾ ਜਾਵੇ ਤੇ ਫਿਰ ਹੀ ਰੱਬ ਕੋਈ ਬਖਸ਼ਿਸ਼ ਦੇਵੇਗਾ ਤੇ ਕਿਸਮਤ 'ਚੋਂ ਬੁਰੇ ਕਰਮਾਂ ਦਾ ਫਲ ਧੋ ਦੇਵੇਗਾ। ਪਰ ਜਿਨ੍ਹਾਂ ਕੋਲ ਆਪਣੇ ਪੇਟ ਨੂੰ ਝੁਲਕਾ ਦੇਣ ਲਈ ਪੈਸੇ ਨਹੀਂ, ਉਹ ਰੱਬ ਨੂੰ ਰਿਸ਼ਵਤ ਕਿੱਥੋਂ ਦੇਣ? ਤੇ ਨਾਲੇ ਜਿਹੜਾ 'ਰੱਬ' ਰਿਸ਼ਵਤ ਲੈ ਕੇ ਕਿਸੇ ਦਾ ਕੰਮ ਸੁਆਰਦਾ ਹੈ, ਉਹ ਤਾਂ ਫਿਟਕਾਰ ਦਾ ਪਾਤਰ ਹੈ, ਕੋਹੜੀ ਐ ਜਹਾਨ ਦਾ, ਵਿਹਲਾ ਰਹਿਕੇ ਦੂਜੇ ਦੀ ਕਿਰਤ ਤੇ ਆਪਣਾ ਢਿੱਡ ਭਰਨ ਵਾਲਾ ਪੇਟੂ ਹੈ।

ਰਹੀ ਗੱਲ ਗੁਰੂ ਧਾਰਨ ਦੀ ਜਿਹੜਾ 'ਰੱਬ' ਨੂੰ ਮਿਲਾਉਣ ਦਾ ਦਾਅਵਾ ਕਰੇ। ਕਿੰਨੇ ਗੁਰੂਆਂ ਦੇ ਦਰਸ਼ਨਾਂ ਨੂੰ ਜਾਂਦੇ ਸ਼ਰਧਾਲੂਆਂ ਦੀਆਂ ਦੁਰਘਟਨਾਵਾਂ ਹੋ ਜਾਂਦੀਆਂ ਹਨ ਅਤੇ ਉਹ ਮ੍ਰਿਤੂ ਲੋਕ ਨੂੰ ਪ੍ਰਾਪਤ ਹੋ ਜਾਂਦੇ ਹਨ। ਜੇਕਰ ਗੁਰੂ ਸੱਚੇ-ਦਿਲੋਂ ਉਸਦੇ ਦਰਸ਼ਨਾਂ ਨੂੰ ਜਾਂਦੀਆਂ ਸੰਗਤਾਂ ਦੀ ਕਿਸਮਤ ਨਹੀਂ ਬਦਲ ਸਕਿਆ ਤਾਂ ਉਹਦੀ ਸ਼ਕਤੀ ਕਿਸ ਕੰਮ? ਤੇ ਅਸੀਂ ਫਿਰ ਅਜਿਹੇ ਗੁਰੂਆਂ ਦਾ ਚਰਨੀਂ ਕਿਉਂ ਲੱਗੀਏ?

ਮੈਨੂੰ ਯਾਦ ਹੈ ਕਿ ਇਕ ਵਾਰ ਗੁਰੂ ਦਾ ਸ਼ਰਧਾਲੂ ਮੇਰੇ ਨਾਲ ਬਹਿਸ ਕਰਨ ਲੱਗ ਪਿਆ ਕਿ ਗੁਰੂ ਦੇ ਡੇਰੇ ਤੋਂ ਮੈਡੀਕਲ ਕੈਂਪਾਂ 'ਚੋਂ ਜੋ ਵੀ ਦਵਾਈ ਚਲੀ ਜਾਵੇ ਭਾਵੇਂ ਬਿਮਾਰੀ ਜਿੰਨੀ ਵੀ ਘਾਤਕ ਹੋਵੇ ਚਟੱਕ-ਫਟੱਕ ਠੀਕ ਹੋ ਜਾਂਦੀ ਹੈ । ਮੈਂ ਸਵਾਲ ਕੀਤਾ ਕਿ ਦੱਸੋ ਕਿ ਉਹ ਕਿਹੜਾ ਗੁਰੂ ਹੈ ਜਿਸਦਾ ਕੋਈ ਵੀ ਸ਼ਰਧਾਲੂ ਕਦੇ ਬਿਮਾਰੀ ਨਾਲ ਨਾ ਮਰਿਆ ਹੋਵੇ, ਸਗੋਂ ਕਈ ਗੁਰੂ ਵੀ ਬਿਮਾਰੀ ਨਾਲ ਕੂਚ ਕਰਦੇ ਵੇਖੇ ਹਨ। ਇੱਥੇ ਇਹ ਦੱਸਣਾ ਪਾਠਕਾਂ ਲਈ ਜ਼ਰੂਰੀ ਹੈ ਕਿ ਮੈਂ ਜਿਹੜੇ ਸ਼ਰਧਾਲੂ ਨਾਲ ਬਹਿਸ ਕਰ ਰਿਹਾ ਸਾਂ ਉਹ ਗੁਰਦੇ ਦੀ ਬਿਮਾਰੀ ਨਾਲ ਪੀੜਤ ਹੋ ਗਿਆ, ਗੁਰੂ 'ਚ ਅਥਾਹ ਸ਼ਰਧਾ ਰੱਖਣ ਵਾਲਾ ਆਪਣੇ ਇਲਾਜ ਲਈ 'ਆਲ ਇੰਡੀਆ ਇੰਸਟੀਚਿਊਟ, ਦਿੱਲੀ' ਵਿਖੇ ਭਰਤੀ ਹੋਇਆ ਤੇ ਗੁਰੂ ਦੇ ਮੈਡੀਕਲ ਕੈਂਪ ਵਾਲੀ ਦਵਾਈ ਵੱਲ ਝਾਕਿਆ ਨਹੀਂ। ਇੱਥੇ ਇਕ ਘਟਨਾ ਦਾ ਵਰਨਣ ਵੀ ਦਿਲਚੱਸਪ ਰਹੇਗਾ, ਉਹ ਇਹ ਕਿ ਮੇਰੀ ਖਾਸ ਜਾਣ-ਪਹਿਚਾਣ ਵਾਲਾ ਇੱਕ ਗੁਰੂ ਜੀ ਦਾ ਚੇਲਾ ਸੀ ਜਿਸਨੂੰ ਸਾਰੇ 'ਪਿਤਾ ਜੀ' ਕਹਿੰਦੇ ਸਨ। ਉਸਦਾ ਬਾਪ ਅਚਾਨਕ ਬਿਮਾਰ ਹੋ ਗਿਆ, ਮੈਂ ਉਸਨੂੰ ਸੁਨੇਹਾ ਦੇਣ ਲਈ ਲੱਭਿਆ ਤਾਂ ਉਹ ਆਪਣੇ ਗੁਰੂ (ਪਿਤਾ) ਜੀ ਕੋਲ ਮੌਜੂਦ ਸੀ। ਮੈਂ ਭੀੜ ਨੂੰ ਮਸਾਂ ਪਾਸੇ ਹਟਾ ਕੇ ਉਸਨੂੰ ਕਿਹਾ ਕਿ ਤੇਰਾ ਪਿਤਾ ਜੀ ਅਚਾਨਕ ਬਿਮਾਰ ਹੋ ਗਏ ਹਨ, ਹਾਲਤ ਕਾਫੀ ਖਰਾਬ ਹਨ ਤਾਂ ਅੱਗੋਂ ਉਸ ਨੇ ਕਿਹਾ ਕਿ ਮੈਂ ਨਹੀਂ ਆ ਸਕਦਾ, ਨਾਲੇ ਕਿਹੜਾ ਬੁੜਾ ਮਰ ਜਾਊ, ਮੈਂ ਤਾਂ ਪਿਤਾ ਜੀ (ਗੁਰੂ) ਦਾ ਆਸ਼ੀਰਵਾਦ ਲੈ ਕੇ ਹੀ ਆਵਾਂਗਾ। ਮੈਂ ਮਨ ਵਿਚ ਸੋਚ ਰਿਹਾ ਸੀ ਕਿ ਇਹ ਕਿਹੋ ਜਿਹਾ ਅਸ਼ੀਰਵਾਦ ਹੋਵੇਗਾ ਕਿ ਜੇਕਰ ਉਹ ਸ਼ਰਧਾਲੂ ਲੈ ਕੇ ਜਦੋਂ ਆਪਣੇ ਘਰ ਪਹੁੰਚੇਗਾ ਤਾਂ ਸ਼ਾਇਦ ਉਸਦਾ ਆਪਣਾ ਪਿਤਾ ਉਸਨੂੰ ਅਲਵਿਦਾ ਕਹਿ ਚੁੱਕਿਆ ਹੋਵੇ। ਇਹੋ ਜਿਹਾ ਅਸ਼ੀਰਵਾਦ ਕਿਸ ਕੰਮ?

ਇੱਥੇ ਇੱਕ ਗੱਲ ਹੋਰ ਕਿ ਜੇ ਇਹਨਾਂ ਦੇ ਗੁਰੂਆਂ ਨੂੰ ਜ਼ੁਕਾਮ ਵੀ ਲੱਗ ਜਾਵੇ ਤਾਂ ਵੀ ਕਿਸੇ ਡਾਕਟਰ ਕੋਲ ਦਵਾਈ ਲੈਣ ਲਈ ਭੱਜਦੇ ਹਨ। ਜੇ ਇਹ ਗੁਰੂ, ਸ਼ਰਧਾਲੂਆਂ ਨੂੰ ਰੱਬ ਨੂੰ ਮਿਲਾ ਸਕਦੇ ਹਨ ਤਾਂ ਫਿਰ ਆਪ ਹੀ ਉਸਤੋਂ ਆਪਣਾ ਇਲਾਜ ਕਿਉਂ ਨਹੀਂ ਕਰਵਾ ਸਕਦੇ? ਇਸ ਲਈ ਗੁਰੂ, ਰੱਬ ਜਾਂ ਕਿਸਮਤ ਨੂੰ ਮੰਨਣ ਦਾ ਕੋਈ ਤਰਕ ਹੀ ਨਹੀਂ ਹੈ। ਸੋ ਨਾ ਗੁਰੂ , ਨਾ ਰੱਬ ਨਾ ਕਿਸਮਤ, ਸਿਰਫ ਤਰਕਸ਼ਕਤੀ ਮੰਨੋ, ਤਰਕ ਦੀ ਕਸੌਟੀ ਤੇ ਹਰ ਗੱਲ ਪਰਖੋ।

# ਜਿਉਂਦੇ ਹੋ ਚੁੱਕੇ ਜੀਵ

*ਲਖਵੀਰ ਸਿੰਘ ਕੁਲਬੁਰਛਾ*

ਜੀਵ ਤਿੰਨ ਪ੍ਰਕਾਰ ਦੇ ਹੁੰਦੇ ਹਨ-ਜਲੀ ਜੀਵ, ਥਲੀ ਜੀਵ ਅਤੇ ਜਲੀ-ਥਲੀ ਜੀਵ। ਜਲੀ ਜੀਵ ਉਹ ਹੁੰਦੇ ਹਨ ਜੋ ਸਿਰਫ ਪਾਣੀ ਵਿਚ ਹੀ ਜਿਉਂਦੇ ਰਹਿ ਸਕਦੇ ਹੋਣ, ਥਲੀ ਜੀਵ ਉਹ ਹੁੰਦੇ ਹਨ, ਜਿਹੜੇ ਜ਼ਮੀਨ ਤੇ ਪਾਏ ਜਾਂਦੇ ਹਨ ਅਤੇ ਜਲੀ-ਥਲੀ ਜੀਵ ਉਹ ਹੁੰਦੇ ਹਨ ਜੋ ਜ਼ਮੀਨ ਅਤੇ ਪਾਣੀ ਦੋਵਾਂ ਤੇ ਹੀ ਜਿਉਂਦੇ ਰਹਿ ਸਕਦੇ ਹੋਣ। ਇਸੇ ਤਰ੍ਹਾਂ ਛੋਟੇ ਕੀੜੇ-ਮਕੌੜੇ ਜਿਨ੍ਹਾਂ ਨੂੰ ਕੀਟ ਕਿਹਾ ਜਾਂਦਾ ਹੈ। ਜਲ-ਥਲ ਇੱਥੋਂ ਤੱਕ ਕਿ ਧਰੁਵਾਂ ਤੇ ਵੀ ਪਾਏ ਜਾਂਦੇ ਹਨ। ਤਕਰੀਬਨ 15 ਲੱਖ ਤੋਂ ਵੀ ਵੱਧ ਤਰ੍ਹਾਂ ਦੇ ਕੀੜੇ-ਮਕੌੜੇ ਇਸ ਧਰਤੀ ਤੇ ਮੌਜੂਦ ਹਨ। ਅਸਲ ਵਿਚ ਕੀੜੇ ਪਹਿਲਾਂ ਪਾਣੀ ਵਿਚ ਹੀ ਹੋਂਦ ਵਿਚ ਆਏ ਤੇ ਹੌਲੀ ਹੌਲੀ ਸਮੇਂ ਦੇ ਬੀਤਣ ਨਾਲ ਕੁੱਝ ਕੀੜੇ ਜ਼ਮੀਨ ਅਤੇ ਧਰੁਵਾਂ ਤੇ ਰਹਿਣ ਦੇ ਸਮਰੱਥ ਹੋ ਗਏ।

ਅਸੀਂ ਗੱਲ ਕਰਦੇ ਹਾਂ ਥਲੀ ਕੀਟਾਂ ਬਾਰੇ। ਜਿਵੇਂ ਸਧਾਰਨ ਕੀੜਾ, ਸਧਾਰਨ ਮੱਖੀ, ਕੀੜੀ, ਪੀਲੀ ਭਰਿੰਡ, ਚਿੱਚੜੀ, ਜੂੰ, ਭੂੰਡ ਅਤੇ ਸੁੱਸਰੀ ਆਦਿ। ਇਹ ਕੀਟ ਥਲੀ ਕੀਟਾਂ ਦੇ ਵਰਗ ਵਿਚ ਆਉਂਦੇ ਹੋਣ ਕਰਕੇ ਇਨ੍ਹਾਂ ਬਾਰੇ ਸਾਡੇ ਵਿਚ ਆਮ ਹੀ ਧਾਰਨਾ ਪਾਈ ਜਾਂਦੀ ਹੈ ਕਿ ਇਹ ਕੀਟ ਪਾਣੀ ਵਿਚ 5-6 ਮਿੰਟ ਤੱਕ ਹੀ ਜਿਉਂਦੇ ਰਹਿ ਸਕਦੇਹਨ। ਜਦੋਂ ਸਾਡੇ ਦੁੱਧ ਆਦਿ ਵਿਚ ਮੱਖੀ ਡਿੱਗ ਜਾਵੇ ਤਾਂ ਅਸੀਂ ਆਮ ਹੀ ਕਹਿ ਦਿੰਦੇ ਹਾਂ, ਦੁੱਧ ਵਿਚ ਤਾਂ ਮੱਖੀ ਮਰ ਗਈ ਹੈ। ਜਦੋਂ ਕਿ ਅਜੇ ਇਹ ਮੱਖੀ ਮਰੀ ਨਹੀਂ ਹੁੰਦੀ। ਇਹ ਕੀਟ ਅਨੇਕਾਂ ਘੰਟੇ ਪਾਣੀ ਵਿਚ ਡੁੱਬਣ ਤੋਂ ਬਾਅਦ ਵੀ ਜਿਉਂਦੇ ਰਹਿ ਸਕਦੇ ਹਨ।

ਉਪਰੋਕਤ ਕੀਟ ਪਾਣੀ ਵਿਚ ਡੁਬੋਣ ਤੇ ਲਗਭਗ 5-6 ਮਿੰਟ ਵਿਚ ਹੀ ਸਰੀਰਕ ਹਰਕਤਾਂ ਬੰਦ ਕਰ ਦਿੰਦੇ ਹਨ, ਭਾਵ ਮਰੇ ਹੋਏ ਵਿਖਾਈ ਦਿੰਦੇ ਹਨ। ਫਿਰ ਇਹਨਾਂ ਨੂੰ ਹਿਲਾਉਣ ਤੇ ਵੀ ਇਨ੍ਹਾਂ ਕੀਟਾਂ ਦੇ ਅੰਗ ਕੋਈ ਹਰਕਤ ਨਹੀਂ ਕਰਦੇ, ਸਿਰਫ ਚਿੱਚੜੀ ਪਾਣੀ ਦੇ ਤਲ ਤੇ ਇੱਕ ਘੰਟੇ ਤੱਕ ਹਰਕਤਾਂ ਕਰਦੀ ਰਹਿੰਦੀ ਹੈ।

ਉਪਰੋਕਤ ਕੀਟਾਂ ਵਿਚੋਂ ਸਧਾਰਨ ਕੀੜਾ 20 ਘੰਟੇ ਤੱਕ ਪਾਣੀ ਵਿਚ ਡੁਬੋ ਕੇ ਰੱਖਣ ਤੋਂ ਬਾਅਦ ਪਾਣੀ ਵਿਚੋਂ ਬਾਹਰ ਕੱਢਣ ਤੇ 2 ਤੋਂ 3 ਘੰਟਿਆਂ ਦਰਮਿਆਨ ਜਿਉਂਦਾ ਹੋ ਜਾਂਦਾ ਹੈ। ਇਸ ਤੋਂ ਇਲਾਵਾ ਕੀੜੇ ਦੇ ਦੋਵੇਂ ਹਿੱਸੇ ਜਿਉਂਦੇ ਹੋ ਜਾਂਦੇ ਹਨ। ਇਸੇ ਤਰ੍ਹਾਂ ਜੂੰ 15 ਘੰਟਿਆਂ ਬਾਅਦ ਪਾਣੀ ਵਿਚੋਂ ਬਾਹਰ ਕੱਢਣ ਤੇ ਜਿਉਂਦੀ ਹੋ ਜਾਂਦੀ ਹੈ ਅਤੇ ਸਧਾਰਨ ਮੱਖੀ 5 ਘੰਟਿਆਂ ਬਾਅਦ ਤੇ ਚਿੱਚੜੀ 30 ਘੰਟਿਆਂ ਬਾਅਦ ਜਿਉਂਦੀ ਹੋ ਜਾਂਦੀ ਹੈ। ਜਦ ਕਿ ਸੁਸਰੀ 120 ਘੰਟੇ ਪਾਣੀ ਵਿਚ ਡੁਬੋ ਕੇ ਰੱਖਣ ਤੋਂ ਬਾਅਦ ਪਾਣੀ ਵਿਚੋਂ ਬਾਹਰ ਕੱਢਣ ਤੇ 2 ਤੋਂ 3 ਘੰਟਿਆਂ ਦਰਮਿਆਨ ਜਿਉਂਦੀ ਹੋ ਜਾਂਦੀ ਹੈ। ਇਸੇ ਤਰ੍ਹਾਂ ਬਾਕੀ ਕੀਟ ਵੀ ਕਈ ਘੰਟੇ ਪਾਣੀ ਵਿਚ ਡੁਬੋ ਕੇ ਰੱਖਣ ਦੇ ਬਾਵਜੂਦ ਜਿਉਂਦੇ ਰਹਿ ਸਕਦੇ ਹਨ।

ਕਿਵੇਂ ਜੀਵਤ ਰਹਿੰਦੇ ਹਨ:- ਕੁਦਰਤ ਦੇ ਬਣਾਏ ਹੋਏ ਪ੍ਰਾਣੀ ਸਾਹ ਲੈਣ ਲਈ ਭਿੰਨ-ਭਿੰਨ ਤਰ੍ਹਾਂ ਦੇ ਤਰੀਕੇ ਵਰਤਦੇ ਹਨ ਜਿਵੇਂ ਮਨੁੱਖ ਅਤੇ ਪਸ਼ੂ ਨੱਕ ਰਾਹੀਂ ਹਵਾ ਅੰਦਰ ਲੈ ਜਾਂਦੇ ਹਨ ਜਿਵੇਂ ਮਨੁੱਖ ਅਤੇ ਪਸ਼ੂ ਨੱਕ ਰਾਹੀਂ ਹਵਾ ਅੰਦਰ ਲੈ ਜਾਂਦੇ ਹਨ ਅਤੇ ਫਿਰ ਉਸ ਵਿਚੋਂ ਆਕਸੀਜਨ ਅੱਗੇ ਲਿਜਾਣ ਦਾ ਕੰਮ ਖੂਨ ਦਾ ਹੁੰਦਾ ਹੈ। ਪਰ ਕੀੜਿਆਂ ਵਿਚ ਸਾਹ ਦੀ ਕ੍ਰਿਆ ਲਈ ਖੂਨ ਦਾ ਕੋਈ ਮਹੱਤਵ ਨਹੀਂ ਹੈ। ਕੀੜਿਆਂ ਦੇ ਸਰੀਰ ਦੇ ਉਤੇ ਕਈ ਜੋੜੇ ਮੋਰੀਆਂ ਹੁੰਦੇ ਹਨ, ਜੋ ਕਿ ਫਿਰ ਲੰਬੀਆਂ ਨਾਲੀਆਂ ਵਿਚ ਖੁਲਦੇ ਹਨ ਤੇ ਫਿਰ ਉਹ ਲੰਬੀਆਂ ਨਾਲੀਆਂ ਹੋਰ ਅੱਗੇ ਛੋਟੀਆਂ ਨਾਲੀਆਂ ਵਿਚ ਤਬਦੀਲ ਹੋ ਜਾਂਦੀਆਂ ਹਨ, ਜਿਹੜੀਆਂ ਸਿੱਧੀਆਂ ਕੋਸ਼ਕਾਵਾਂ ਨੂੰ ਆਕਸੀਜਨ ਸਪਲਾਈ ਕਰਦੀਆਂ ਹਨ। ਲੰਬੀਆਂ ਨਾਲੀਆਂ ਦੇ ਨਾਲ ਕਈ ਜੋੜੇ ਥੈਲੀਆਂ ਵੀ ਲੱਗੀਆਂ ਹੁੰਦੀਆਂ ਹਨ ਜਿਹਨਾਂ ਵਿਚ ਬਹੁਤ ਸਾਰੀ ਆਕਸੀਜਨ ਭਰੀ ਹੁੰਦੀ ਹੈ ਜੋ ਕਿ ਜ਼ਰੂਰਤ ਅਨੁਸਾਰ ਵਰਤੀ ਜਾ ਸਕਦੀ ਹੈ। ਲੰਬੀਆਂ ਨਾਲੀਆਂ ਵਿਚ ਵੈਸੇ ਵੀ ਆਕਸੀਜਨ ਦੀ ਕਾਫੀ ਮਾਤਰਾ ਹੁੰਦੀ ਹੈ ਤੇ ਇਨ੍ਹਾਂ ਦਾ ਸਰੀਰ ਵਿਚ ਜਾਲ ਵਿਛਿਆ ਹੁੰਦਾ ਹੈ। ਇਹੀ ਕਾਰਨ ਹੈ ਕਿ ਜਦੋਂ ਅਸੀਂ ਕੀਟਾਂ ਨੂੰ ਪਾਣੀ ਵਿਚ ਡੁਬੋ ਦਿੰਦੇ ਹਾਂ ਤਾਂ ਫਿਰ ਵੀ ਉਹ ਜੋੜੇ ਥੈਲੀਆਂ ਅਤੇ ਲੰਬੀਆਂ ਨਾਲੀਆਂ ਵਿਚ ਬਚੀ ਹੋਈ ਆਕਸੀਜਨ ਦੇ ਸਹਾਰੇ ਘੰਟਿਆਂ ਤੱਕ ਵੀ ਨਹੀਂ ਮਰਦੇ। ਹਰੇਕ ਵਰਗ ਦੇ ਕੀੜੇ ਦੀ ਸਮਰੱਥਾ ਵੱਖ ਵੱਖ ਹੁੰਦੀ ਹੈ। ਇਸ ਲਈ ਕੋਈ ਛੇਤੀ ਮਰ ਜਾਂਦਾ ਹੈ ਤੇ ਕੋਈ ਬਾਅਦ ਵਿਚ। ਸੁੱਸਰੀ ਦੇ ਸਰੀਰ ਦੀ ਬਣਤਰ ਐਸੀ ਹੈ ਕਿ ਇਹ ਆਪਣੇ ਖੰਭਾਂ ਦੇ ਥੱਲੇ ਹਵਾ ਦਾ ਬੁਲਬਲਾ ਬਣਾ ਸਕਦੀ ਹੈ ਅਤੇ ਪਾਣੀ ਵਿਚ ਡਿੱਗਣ ਤੋਂ ਬਾਅਦ ਇਸ ਬੁਲਬਲੇ ਵਿਚ ਦੀ ਹਵਾ ਵਿਚੋਂ ਆਕਸੀਜਨ ਲੈ ਕੇ ਜਿਉਂਦੀ ਰਹਿ ਸਕਦੀ ਹੈ। ਇਹੀ ਕਾਰਨ ਹੈ ਕਿ ਸੁੱਸਰੀ 120 ਘੰਟੇ ਤੱਕ ਪਾਣੀ ਵਿਚ ਜਿੰਦਾ ਰਹਿ ਸਕਦੀ ਹੈ ਤੇ ਪਾਣੀ ਵਿਚੋਂ ਬਾਹਰ ਕੱਢਣ ਤੋਂ ਬਾਅਦ ਫਿਰ ਆਪਣੇ ਅਸਲੀ ਰੂਪ ਵਿਚ ਕੰਮ ਕਰਨ ਲੱਗ ਪੈਂਦੀ ਹੈ।

ਨੋਟ: ਮੈਂ ਇਨ੍ਹਾਂ ਜੀਵਾਂ ਦੇ ਇਸ ਤਰ੍ਹਾਂ ਜਿਉਂਦੇ ਹੋਣ ਬਾਰੇ ਕਈ ਸਾਇੰਸ ਅਧਿਆਪਕਾਂ ਨਾਲ ਗੱਲਬਾਤ ਕੀਤੀ ਹੈ। ਉਨ੍ਹਾਂ ਅਧਿਆਪਕਾਂ ਦਾ ਕਹਿਣਾ ਹੈ ਕਿ ਇਹ ਜੀਵ ਪਾਣੀ ਵਿਚ ਡਬੋਣ ਤੋਂ ਬਾਅਦ ਲਗਭਗ 5-6 ਮਿੰਟ ਤੱਕ ਹੀ ਜਿਉਂਦੇ ਰਹਿ ਸਕਦੇ ਹਨ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਇਕ ਪ੍ਰੋਫੈਸਰ ਸਾਹਿਬ ਦਾ ਕਹਿਣਾ ਹੈ ਕਿ ਸਿਰਫ ਜੂੰ ਵੱਧ ਤੋਂ ਵੱਧ 6 ਘੰਟਿਆਂ ਤੱਕ ਪਾਣੀ ਵਿਚ ਜਿਉਂਦੀ ਰਹਿ ਸਕਦੀ ਹੈ । ਬਾਕੀ ਜੀਵਾਂ ਬਾਰੇ ਉਨ੍ਹਾਂ ਨੇ 5-6 ਮਿੰਟ ਦਾ ਸਮਾਂ ਹੀ ਦੱਸਿਆ ਹੈ। ਜਦੋਂ ਕਿ ਮੈਂ ਜੂੰ ਨੂੰ 15 ਘੰਟਿਆਂ ਤੋਂ ਬਾਅਦ ਵੀ ਜਿਉਂਦੀ ਕਰ ਚੁੱਕਿਆ ਹੈ।

ਮੈਂ ਕੀਟਾਂ ਦੇ ਇਸ ਤਰ੍ਹਾਂ ਜਿਉਂਦੇ ਹੋਣ ਦਾ ਕਾਰਨ ਕੀਟ ਵਿਗਿਆਨ ਵਿਭਾਗ, ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਤੋਂ ਪਤਾ ਕਰ ਸਕਿਆ ਹਾਂ।

*ਪਿੰਡ ਤੇ ਡਾਕ: ਕੁਲਬੁਰਛਾ (ਪਟਿਆਲਾ)*

ਇਹ ਮੈਗਜੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।



# ਪਿੰਡ ਦੀ ਸੱਥ 'ਚੋਂ

*ਲਖਵਿੰਦਰ ਹਾਲੀ*

**ਰਾਜਾ:** ਓ ਆ ਬਈ ਜੱਸੂ ਬੜੇ ਦਿਨਾਂ ਤੋਂ ਵੇਖਿਆ ਨੀਂ, ਕਿੱਧਰ ਰੈਨ ਲੱਗ ਪਿਆ ਏਂ ਅੱਜ ਕਲ, ਦਰਸ਼ਨ ਦੇਣੋਂ ਹੀ ਗਿਆ। ਬਹਿ ਜਿਆ ਕਰ ਸਾਡੇ ਕੋਲ ਵੀ ਝੱਟ।

**ਜੱਸੂ:** ਰੈਣ ਨੂੰ ਮੈਂ ਕਿਹੜਾ ਗਰਾਂ ਗਿਆ ਸੀ। ਤੈਨੂੰ ਪਤਾ ਮੋਟਰ ਆਲੀ ਬਿਜਲੀ ਰਾਤ ਦੀ ਆ, ਇਸ ਲਈ ਭਾਈ ਸਾਹਿਬ ਪਾਣੀ ਲਾਈਦਾ ਕਣਕ ਨੂੰ, ਤੇ ਦਿਨ ਚੜ੍ਹੇ ਦਾ, ਧੁੰਦ ਐਨੀ ਆ ਪਤਾ ਨੀਂ ਲਗਦਾ ਕਿ ਕਦੋਂ ਚੜ੍ਹਦਾ ਤੇ ਕਦੋਂ ਛਿਪਦਾ , ਪੱਠੇ ਪੁੱਠੇ ਵੱਢਦਿਆਂ ਹੀ ਲੰਘ ਜਾਂਦਾ। ਅੱਜ ਜਾ ਟੈਮ ਲੱਗਾ ਸੱਥ ਵਿੱਚ ਆਉਣ ਦਾ।

**ਰਾਜਾ:** ਉਹ ਸੂਰਜ ਕਿੱਥੋਂ ਚੜ੍ਹੇ, ਲੋਕ ਤਾਂ ਕਹਿੰਦੇ ਆ ਬਈ ਕੈਪਟਨ ਸਰਕਾਰ ਨੇ 'ਮਰੀਕਾ ਨੂੰ ਵੇਚਤਾ 60 ਕਰੋੜ ਦਾ।

**ਮੇਜਰ:** ਓ ਜਾਨ ਦਿਓ ਯਾਰ, ਇਹ ਤਾਂ ਹਾਸੇ ਠੱਠੇ ਦੀਆਂ ਗੱਲਾਂ। ਇਹ ਚੀਜ਼ਾਂ ਨਾ ਤਾਂ ਵੇਚੀਆਂ ਜਾ ਸਕਦੀਆਂ ਹਨ ਤੇ ਨਾ ਹੀ ਗਹਿਣੇ ਧਰੀਆਂ ਜਾ ਸਕਦੀਆਂ ਨੇ।

**ਰਾਜਾ:** ਅਸੀਂ ਤਾਂ ਐਂਵੇ ਮਜ਼ਾਕ ਕਰਦੇ ਸੀ। ਆਪਣੇ ਨੰਬਰਦਾਰਾਂ ਨੇ ਇਕ ਘੁੱਗੂ ਜਿਹਾ ਲਾਇਆ ਮੋਟਰ 'ਤੇ, ਉਹ ਲੈਟ ਆਉਣ ਤੇ ਆਪਨੇ ਆਪ ਮੋਟਰ ਚਲਾ ਦਿੰਦਾ, ਜੇ ਲੈਟ ਘੱਟ ਹੋਵੇ ਤਾਂ ਮੋਟਰ ਬੰਦ ਕਰ ਦਿੰਦਾ। ਯਾਰ ਉਹ ਲਾ ਮੋਟਰ ਤੇ, ਪੈਸੇ ਤਾਂ ਲੱਗ ਜਾਣਗੇ, ਪਰ ਹੈ ਮੌਜ, ਨਾ ਖੇਤ ਜਾਣਾ ਪਵੇ, ਨਾ ਵਾਸਤਾ, ਆਪੇ ਪਾਣੀ ਲੱਗੀ ਜਾਊ।

**ਜੱਸੂ:** ਓ ਯਾਰ, ਗਰੀਬਾਂ ਦੇ ਕਿੱਥੇ ਕੰਮ ਕਰਦੇ ਆ ਇਹ ਘੁੱਗੂ, ਅੱਗੇ ਦੋ ਵਾਰ ਮੋਟਰ ਸਾੜਤੀ ਮੇਰੇ ਪੁੱਤ ਦੇ ਨੇ, ਜਦੋਂ ਦੀ ਇਹ ਸਰਕਾਰ ਆਈ ਆ ਨਾ ਬਿਜਲੀ ਤੇ ਪਾਣੀ ਖੁਣੋਂ ਧਰਮ ਨਾਲ ਬੇੜਾ ਹੀ ਬਹਾਤਾ, ਬਹੁਤ ਤੰਗ ਆਂ, ਜਿਹੜੀ ਸਰਕਾਰ ਆਉਂਦੀ ਆ ਨਾ, ਦੂਜੀ ਸਰਕਾਰ ਨੂੰ ਚੰਗੀ ਅਖਵਾਕੇ ਜਾਂਦੀ ਐ।

**ਲੱਖੀ:** ਹੱਸ ਕੇ, ਤੁਸੀਂ ਤਾਂ ਨਿੱਕੇਓ ਓਹ ਗੱਲ ਕਰਤੀ,

**ਰਾਜਾ:** ਚਾਚਾ ਕਿਹੜੀ?

**ਲੱਖੀ:** ਕਹਿੰਦੇ ਆ ਇਕ ਰਾਜਾ ਹੁੰਦਾ ਸੀ ਤੇ ਅੰਤਾ ਦਾ ਕੰਜੂਸ, ਉਹ ਕਬਰਾਂ ਵਿਚ ਪਏ ਮੁਰਦਿਆਂ ਦੇ ਮੂੰਹਾਂ ਵਿੱਚ, ਜਿਹੜਾ ਰੁਪਿਆ ਪਿਆ ਹੁੰਦਾ ਸੀ ਉਹ ਕੱਢ ਲੈਂਦਾ ਸੀ।

**ਰਾਜਾ:** ਪਰ ਚਾਚਾ, ਮੁਰਦੇ ਦੀ ਕਬਰ ਵਿਚ ਰੁਪਿਆ ਆਉਂਦਾ ਕਿੱਥੋਂ ਸੀ?

**ਲੱਖੀ:** ਸੁਨੋ ਤਾਂ ਸਹੀ, ਉਦੋਂ ਰਿਵਾਜ ਹੁੰਦਾ ਸੀ ਮੁਸਲਮਾਨਾਂ ਦੇ, ਜਦੋਂ ਵੀ ਉਹ ਕੋਈ ਮੁਰਦਾ ਕਬਰ ਵਿਚ ਦੱਬਦੇ ਤਾਂ ਉਸ ਦੇ ਮੂੰਹ ਵਿੱਚ ਰੁਪਿਆ ਪਾ ਦਿੰਦੇ ਸਨ।

**ਰਾਜਾ:** ਯਾਰ ਗੱਲ ਤਾਂ ਪੂਰੀ ਸੁਣਦੇ ਨੀਂ, ਪਹਿਲਾਂ ਹੀ ਵਿੱਚੋਂ ਬੋਲ ਦਿੰਨੇ ਆਂ। ਤੇ ਉਹ ਰਾਜਾ ਮੁਰਦੇ ਦੀ ਕਬਰ ਪਟਵਾਕੇ ਉਸ ਦੇ ਮੂੰਹ ਵਿਚੋਂ ਰੁਪਿਆ ਕੱਢ ਲੈਂਦਾ ਸੀ। ਇਸ ਗੱਲ ਤੇ ਉਸ ਦੀ ਪਰਜਾ ਉਸ ਤੇ ਬੜੀ ਨਰਾਜ਼ ਸੀ। ਫਿਰ ਕੀ ਇਕ ਦਿਨ ਰਾਜੇ ਦੀ ਅਚਾਨਕ ਮੌਤ ਹੋ ਗਈ। ਪਰਜਾ ਨੇ ਕੋਈ ਖਾਸ ਰਾਜੇ ਦਾ ਦੁੱਖ ਨਾ ਮਨਾਇਆ। ਉਸ ਤੋਂ ਬਾਅਦ ਵਿਚ ਉਸਦਾ ਲੜਕਾ ਰਾਜਾ ਬਣਿਆ ਤੇ ਉਸ ਨੂੰ ਪਰਜਾ ਦੀ ਇਹ ਗੱਲ ਪਸੰਦ ਨਾ ਆਈ ਕਿ ਰਾਜੇ ਦੀ ਮੌਤ ਦਾ ਕਿਸੇ ਨੇ ਦੁੱਖ ਨਹੀਂ ਮਨਾਇਆ। ਉਸ ਨੇ ਵਜ਼ੀਰਾਂ ਨਾਲ ਗੱਲ ਕੀਤੀ ਕਿ ਰਾਜੇ ਨੂੰ ਚੰਗਾ ਅਖਵਾਉਣਾ। ਵਜ਼ੀਰਾਂ ਨੇ ਸਲਾਹ ਦਿੱਤੀ ਤੇ ਰਾਜੇ ਦੇ ਪੁੱਤਰ ਨੇ ਫਿਰ ਉਸੇ ਤਰ੍ਹਾਂ ਹੀ ਕੀਤਾ।

**ਰਾਜਾ ਤੇ ਜੱਸੂ:** ਚਾਚਾ ਕਿਵੇਂ?

**ਲੱਖੀ:** ਉਹ ਕਬਰ ਪੁੱਟ ਕੇ ਰੁਪਿਆ ਤਾਂ ਕੱਢਦਾ ਸੀ ਤੇ ਬਾਅਦ ਵਿਚ ਮੁਰਦੇ ਦੇ ਮੂੰਹ ਵਿੱਚ ਕਿੱਲਾ ਠੋਕ ਦਿਆ ਕਰੇ। ਫਿਰ ਪਰਜਾ ਕਹਿਣ ਲੱਗੀ, ਇਸ ਰਾਜੇ ਨਾਲੋਂ ਤਾਂ ਪਹਿਲਾ ਰਾਜਾ ਹੀ ਚੰਗਾ ਸੀ। ਮੁਰਦੇ ਦੇ ਮੂੰਹ ਵਿੱਚ ਕਿੱਲਾ ਤਾਂ ਨੀਂ ਠੋਕਦਾ ਸੀ।

(ਸਾਰੇ ਉੱਚੀ ਉੱਚੀ ਹੱਸ ਪਏ)

**ਮੇਜਰ:** (ਹੱਸ ਕੇ) ਯਾਰ ਗੱਲ ਤਾਂ ਤੁਹਾਡੀ ਕਿਸੇ ਹੱਦ ਤੱਕ ਠੀਕ ਆ, ਪਰ ਦੇਖਿਆ ਜਾਵੇ ਤਾਂ ਬਿਜਲੀ ਸਰਕਾਰ ਨੂੰ ਮਹਿੰਗੀ ਪੈਂਦੀ ਆ ਤੇ ਬਿਜਲੀ ਦਾ ਜਿੰਨਾ ਪੈਸਾ ਇਕੱਠਾ ਹੁੰਦਾ ਹੈ ਉਸ ਨਾਲ ਤਾਂ ਕੋਲੇ ਦੀ ਢੁਆਈ ਵੀ ਨਹੀਂ ਦਿੱਤੀ ਜਾਂਦੀ। ਬਿਜਲੀ ਪੈਦਾ ਕਰਨ ਲਈ ਕੋਲਾ ਕਿੱਥੋਂ ਆਊ, ਇਸ ਲਈ ਸਰਕਾਰ ਇਸ ਮਹਿਕਮੇ ਨੂੰ ਪ੍ਰਾਈਵੇਟ ਕਰਨ ਨੂੰ ਫਿਰਦੀ ਆ। ਫਿਰ ਬਿਜਲੀ ਤਾਂ ਫੁੱਲ ਆਇਆ ਕਰੂ ਪਰ ਬਿਜਲੀ ਵਰਤਣ ਦੀ ਹਿੰਮਤ ਨਹੀਂ ਰਹਿਣੀ ਥੋੜੇ ਵਿੱਚ।

**ਜੱਸੂ:** ਯਾਰ ਝੱਟ, ਅੱਜ ਮਸਾਂ ਟਾਈਮ ਲਗਾ ਬੈਨ ਨੂੰ ਤੇ ਗੱਲਾਂ ਸੁਨਣ ਨੂੰ। ਤੁਸੀਂ ਤਾਂ ਦਿਲ ਹੀ ਛਡਾਈ ਜਾਨੈਂ ਆਂ, ਤੁਸੀਂ ਬਾਬਿਆਂ ਦੀ ਗੱਲ ਸੁਣਾਓ ਜੇ ਕੋਈ ਨਵੀਂ ਤਾਜੀ ਹੈ ਤਾਂ।

**ਰਾਜਾ:** ਨਵੀਂ ਭਾਲਦੈ, ਅਜੇ ਤਾਂ ਪੁਰਾਣੀ ਸੂਤ ਨੀਂ ਆਉਂਦੀ।

**ਜੱਸੂ:** ਓ ਪੁਰਾਣੀ ਕਿਹੜੀ?

**ਰਾਜਾ:** ਜਿਹੜੇ ਪੱਤਰਕਾਰ ਨੂੰ ਗੋਲੀ ਮਾਰੀ ਸੀ ਤੇ ਓਹਦੀ ਮੌਤ ਹੋ ਗਈ ਸੀ ਓਹ ਹੋਰ ਕਿਹੜੀ।

**ਲੱਖੀ:** ਯਾਰ ਤੁਸੀਂ ਕੀ ਲੈਣਾ ਇਹਨਾਂ ਗੱਲਾਂ ਤੋਂ। ਆਪਾਂ ਤਾਂ ਆਪਣੀ ਰੋਟੀ ਆਪ ਕਮਾਉਣੀ ਹੈ ਕੋਈ ਓਹਨਾਂ ਤੋਂ ਤਾਂ ਲੈਣੀ ਨੀਂ।

**ਜੱਸ:** (ਗਿੰਦਰ ਨੂੰ ਆਉਂਦਾ ਵੇਖਕੇ) ਗਿੰਦਰ ਆਉਂਦਾ ਉਸ ਤੋਂ ਸੁਣਦੇ ਆਂ ਕੋਈ ਨਵੀਂ ਤਾਜ਼ੀ। ਤੁਸੀਂ ਤਾਂ ਪੁਰਾਣੀਆਂ ਹੀ ਸੁਣਾਈ ਜਾਂਦੇ ਓਂ। ਆ ਬਈ ਗਿੰਦਰ, ਤੂੰ ਤਾਂ ਕਵਾਰ ਕਵੂਰ ਪੜ੍ਹਦਾ ਰਹਿੰਦਾ, ਸੁਣਾ ਕੋਈ ਅੱਜ ਦੀ।

**ਗਿੰਦਰ:** ਬਈ ਨਵੀਂ ਇਹ ਹੈ ਕਿ ਭੂਰੇ ਸੱਪਾਂ ਵਾਲੇ ਦਾ ਸਾਰਾ ਪਰਦਾਫਾਸ਼ ਹੋ ਗਿਐ। ਉਹ ਕਿਸ ਤਰ੍ਹਾਂ ਲੋਕਾਂ ਨੂੰ ਗੁੰਮਰਾਹ ਕਰਦਾ ਸੀ। ਤੇ ਦਵਾਈ ਪਾਕੇ ਸੇਬ ਦਿੰਦਾ ਸੀ। ਡੇਰੇ ਵਿਚ ਹੀ ਨਰਸਾਂ ਰੱਖੀਆਂ ਹੋਈਆਂ ਸਨ। ਜੋ ਆਪ ਹੀ ਟੈਸਟ ਦਾ ਬਹਾਨਾ ਬਣਾਕੇ ਜਨਾਨੀਆਂ ਨੂੰ ਕਹਿ ਦਿੰਦੀਆਂ ਸਨ ਕਿ ਤੁਸੀਂ ਗਰਭਵਤੀ ਹੋ।

ਕਿਸੇ ਤੋਂ ਟੈਸਟ ਨਹੀਂ ਕਰਵਾਉਣਾ। ਇਹ ਸਾਰੇ ਦਾ ਸਾਰਾ ਗਰੋਹ ਫੜਿਆ ਜਾ ਚੁੱਕਾ ਹੈ। ਤੇ ਨਾਲ ਹੀ ਉਸਤੇ ਤਾਂ ਪਾਕਿਸਤਾਨ ਦਾ ਜਸੂਸ ਹੋਣ ਦਾ ਵੀ ਸ਼ੱਕ ਹੈ।

**ਮੇਜਰ:** ਯਾਰ ਇਹ ਤਾਂ ਬਹੁਤ ਵਧੀਆ ਹੋਇਆ, ਇਹ ਫੜਨੇ ਚਾਹੀਦੇ ਸਨ। ਤੁਸੀਂ ਦੇਖੋ ਡਾ.ਆਰ.ਐਮ.ਪੀ. ਜਿਹੜੇ ਮਾੜੀ ਮੋਟੀ ਦਵਾਈ ਦਿੰਦੇ ਸਨ ਪਿੰਡਾਂ ਵਿਚ ਉਹਨਾਂ ਤੇ ਤਾਂ ਸਰਕਾਰ ਨੇ ਪਰਚੇ ਦਰਜ ਕਰ ਦਿੱਤੇ, ਪਰ ਇਹ ਜੋ ਅੰਗੂਠਾ ਛਾਪ ਹਰ ਪਿੰਡ ਵਿਚ ਪੰਜ-ਪੰਜ ਬੈਠੇ ਹਨ, ਇਹਨਾਂ ਤੇ ਵੀ ਪਰਚੇ ਦਰਜ ਕਰਨੇ ਚਾਹੀਦੇ ਹਨ। ਇਹਨਾਂ ਕੋਲ ਕਿਹੜਾ ਕੋਈ ਡਿਗਰੀ ਹੈ। ਐਵੇਂ ਲੋਕਾਂ ਦੀ ਛਿੱਲ ਲਾਹੀ ਜਾਂਦੇ ਨੇ।

**ਗਿੰਦਰ:** ਭਾਈ ਸਾਬ੍ਹ ਦਵਾਈ ਤਾਂ ਇਹ ਵੀ ਦਿੰਦਾ ਸੀ ਸੇਬ ਵਿਚ ਪਾਕੇ। ਜਿਸ ਨਾਲ ਔਰਤ ਦਾ ਮਾਸਿਕ ਧਰਮ ਰੁਕ ਜਾਂਦਾ ਸੀ। ਉਸ ਦਾ ਢਿੱਡ ਵਧਣ ਲੱਗ ਜਾਂਦਾ ਸੀ ਤੇ ਉਸਨੂੰ ਇਹ ਭਰਮ ਹੋ ਜਾਂਦਾ ਸੀ ਕਿ ਉਹ ਗਰਭਵਤੀ ਹੈ।

**ਰਾਜਾ:** ਨਾ ਉਹ ਬਾਹਰੋਂ ਚੈਕ ਕਰਵਾ ਲੈਂਦੇ ਕਿ ਗਰਭਵਤੀ ਹੈ ਜਾਂ ਨਹੀਂ ਨਾਲੇ ਉਹ ਦਵਾਈ ਕਿਹੜੀ ਆ ਬਈ ਜੋ ਸੇਬ ਵਿਚ ਪਾਉਂਦੇ ਸੀ।

**ਗਿੰਦਰ:** ਬਾਹਰੋਂ ਤਾਂ ਉਹ ਚੈਕ ਨਹੀਂ ਕਰਵਾਉਂਦੇ ਸੀ, ਬਾਬਾ ਕਹਿੰਦਾ ਸੀ, ਇਹ ਸੱਪ ਬਣ ਜਾਊ। ਤੇ ਜਿਹੜੀ ਦਵਾਈ ਸੇਬ ਵਿਚ ਪਾਉਂਦੇ ਸੀ ਉਸ ਟੀਕੇ ਦਾ ਨਾਮ ਐ ਪਰੋਲੋਟੋਨ। ਇਕ ਸਰਿੰਜ ਦੀ ਸਹਾਇਤਾ ਨਾਲ ਸੇਬ ਵਿਚ ਦਾਖਲ ਕਰ ਦਿਤਾ ਜਾਂਦਾ ਸੀ। ਉਸ ਵਿਚ ਕੁਝ ਲੌਂਗ ਤੇ ਧੂਣੇ ਦੀ ਸਵਾਹ ਵੀ ਪਾਈ ਜਾਂਦੀ ਸੀ। ਫਿਰ ਖਵਾਈ ਜਾਂਦੀ ਸੀ ਸਾਰੇ ਲੋਕਾਂ ਨੂੰ।

**ਮੇਜਰ:** ਸਾਰੇ ਲੋਕਾਂ ਨੂੰ ਨਹੀਂ, ਉਹੀ ਜੋ ਇਹਨਾਂ ਵਿਚ ਅੰਨੀ ਸ਼ਰਧਾ ਰਖਦੇ ਨੇ।

**ਗਿੰਦਰ:** ਇਹ ਅੰਨੀ ਸ਼ਰਧਾ ਹੀ ਸਾਰੇ ਪੁਆੜੇ ਦੀ ਜੜ੍ਹ ਹੈ। ਲੱਖਾਂ ਰੁਪਿਆਂ ਦੀ ਮਸ਼ੀਨ ਆਉਂਦੀ ਐ ਅਲਟਰਾ-ਸਾਊਂਡ ਵਾਲੀ ਪਰ ਇਹ ਪਖੰਡੀ ਸਾਧ ਕਹਿੰਦਾ ਸੀ ਕਿ ਮੇਰੀਆਂ ਅੱਖਾਂ ਵਿਚ ਹੀ ਅਲਟਰਾ-ਸਾਊਂਡ ਹੈ। ਮੈਨੂੰ ਸਾਰਾ ਕੁਝ ਦਿਸਦਾ ਹੋਰ ਕਿਸੇ ਤੋਂ ਚੈਕ ਕਰਾਉਣ ਦੀ ਲੋੜ ਨਹੀਂ।

**ਰਾਜਾ:** (ਹੱਸ ਕੇ)ਬਈ ਮੇਜਰ ਦੀ ਭਾਬੀ ਵੀ ਗਈ ਸਾਧ ਤੋਂ ਸੇਬ ਲੈਣ, ਉਹਨੂੰ ਪੁੱਛਾਂਗੇ।

**ਮੇਜਰ:** ਬਾਹਲੀ ਭਕਾਈ ਨੀਂ ਮਾਰੀ ਦੀ, ਤੂੰ ਇਹ ਗੱਲ ਕਹਿਨਾ, ਬਹੁਤ ਲੋਕਾਂ ਦੇ ਮੁੰਡੇ ਹੋਏ ਨੇ, ਉਹ ਝੂਠ ਬੋਲਦੇ ਨੇ।

**ਗਿੰਦਰ:** ਭੂਰੇ ਸਾਧ ਦੇ ਕਰੀਬ ਸੌ ਚੇਲੇ ਸਨ ਤੇ ਇੰਨੇ ਹੀ ਏਜੰਟ ਵਖਰੇ ਰਖੇ ਹੋਏ ਸਨ। ਜਦ ਉਹਨਾਂ ਦੇ ਨੇੜਲੇ ਘਰਾਂ ਵਿਚ ਮੁੰਡਾ ਹੁੰਦਾ ਸੀ ਤਾਂ ਉਹ ਉਸ ਘਰਦਿਆਂ ਨਾਲ ਗੱਲ ਕਰਦੇ ਸਨ ਤੇ ਪੰਜ ਹਜ਼ਾਰ ਰੁਪੈ ਦੇ ਕੇ ਉਸ ਨੂੰ ਕਹਿੰਦੇ ਸਨ ਕਿ ਤੂੰ ਕਹਿ ਇਹ ਭੂਰੇ ਸੱਪਾਂ ਵਾਲੇ ਦੇ ਅਸ਼ੀਰਵਾਦ ਨਾਲ ਹੋਇਆ ਹੈ। ਲੋਕ ਪੈਸੇ ਦੇ ਲਾਲਚ ਵਿੱਚ ਆ ਕੇ ਸਾਰਾ ਕੁਝ ਕਹੀ ਜਾਂਦੇ ਸਨ। ਉਹਨਾਂ ਤੋਂ ਪੈਸੇ ਦੇ ਕੇ ਜੋ ਮਰਜ਼ੀ ਅਖਵਾਲੋ।

**ਲੱਖੀ:** ਬਈ ਜਿੰਨਾ ਚਿਰ ਕੰਮ ਚੱਲੀ ਗਿਆ ਉਨਾ ਚਿਰ ਚੱਲੀ ਗਿਆ। ਪਰ ਜਦੋਂ ਪੁਲਿਸ ਦੇ ਅੜਿੱਕੇ ਚੜ੍ਹਗੇ, ਇਕੋ ਝਟਕੇ ਨਾਲ ਹੀ ਸਾਰਾ ਪਾਜ ਖੋਲਤਾ। ਦਵਾਈਆਂ ਦੇ ਨਾਮ, ਦਵਾਈਆਂ ਨੂੰ ਡੇਰੇ ਵਿਚ ਵੇਚਣ ਵਾਲੇ, ਉਹਨਾ ਨੂੰ ਸ਼ਹਿ ਦੇਣ ਵਾਲੇ।

**ਗਿਆਨੀ:** ਬਾਬਿਆਂ ਦੇ ਤਾਂ ਦਿਨ ਮੈਨੂੰ ਹੁਣ ਪੂਰੇ ਹੋ ਗਏ ਲਗਦੇ ਆ। ਪਰ ਬਈ ਲੋਕ ਨੀਂ ਸਮਝਦੇ, ਲੋਕਾਂ ਤਾਂ ਭੇਡ ਚਾਲ ਵਾਂਗ ਉਨ੍ਹਾਂ ਮਗਰ ਚਲੋ ਚਾਲ ਹੀ ਚਲਦੇ ਹਨ।

**ਗਿੰਦਰ:** ਗਿਆਨੀ ਜੀ ਬੋਲਣ ਨੂੰ ਤਾਂ ਸਾਰੇ ਬੋਲੀ ਜਾਂਦੇ ਆ, ਤੁਸੀਂ ਅਮਲ ਕਰਾਉ ਤੇ ਅਮਲ ਕਰੋ।

**ਗਿਆਨੀ:** ਬੱਸ, ਬੱਸ ਪਾੜਿਆ ਅਮਲ ਦੀ ਗੱਲ ਆ ਹੋਰ ਕੋਈ ਨਹੀਂ।

**ਗਿੰਦਰ:** ਤੁਸੀਂ ਬਰਾਤ ਦੇ ਗਿਆਰਾਂ ਆਦਮੀ ਆਉਣ ਬਾਰੇ ਬੋਲੇ ਸੀ ਆਪ ਨੂੰਹ ਵੇਖਣ ਗਏ ਹੀ ਚਾਲੀ ਹੋ ਗੇ ਸੀ। ਤੁਸੀਂ ਕਿਹੜਾ ਅਮਲ ਕਰ ਲਿਆ। ਲੋਕਾਂ ਨੂੰ ਕਹਿਣਾ ਸੌਖਾ।

**ਗਿਆਨੀ:** ਓਏ ਗੱਲ ਸੁਣ ਵੱਡਿਆ ਪਾੜਿਆ। ਤੂੰ ਸਾਨੂੰ ਪੜਿਆਂ ਨੂੰ ਨਾ ਪੜਾ, ਪਹਿਲਾਂ ਆਪਣੀ ਪੀੜੀ ਥੱਲੇ ਸੋਟਾ ਫੇਰ, ਆਇਆ ਵੱਡਾ ਸਾਨੂੰ ਮੱਤਾਂ ਦੇਣ ਵਾਲਾ। ਨਾ ਤੁਸੀਂ ਬਹੁਤ ਅਮਲ ਕਰਦੇ ਓਂ। ਤੇਰੀ ਭਰਜਾਈ ਰੋਜ ਕਿਸੇ ਨਾ ਕਿਸੇ ਦੇ ਬਾਰ ਅੱਗੇ ਟੂਣਾ ਕਰਵਾ ਦਿੰਦੀ ਆ, ਪਹਿਲਾਂ ਉਹਨੂੰ ਸੁਧਾਰ, ਫਿਰ ਗੱਲ ਕਰੀਂ ਮੇਰੇ ਨਾਲ।

**ਗਿੰਦਰ:** ਜੇ ਉਹ ਟੂਣਾ ਕਰਵਾਉਂਦੀ ਆ ਤਾਂ ਉਸ 'ਚ ਮੇਰਾ ਕੀ ਕਸੂਰ ਆ। ਅਸੀਂ ਸਾਰਾ ਪਰਿਵਾਰ ਉਨ੍ਹਾਂ ਨਾਲ ਵਰਤਦੇ ਨਹੀਂ, ਸਗੋਂ ਮੈਂ ਉਨ੍ਹਾਂ ਨੂੰ ਚੈਲੰਜ ਵੀ ਕੀਤਾ ਸੀ। ਪਰ ਉਦੋਂ ਵੀ ਤੁਸੀਂ ਹੀ ਪੰਚਾਇਤ ਬਣਕੇ ਗਏ ਸੀ ਤੇ ਕਹਿੰਦੇ ਸੀ ਕਿ ਇਹ ਤਾਂ ਭਾਈ ਐਹੋ ਜਿਹੀ ਕੋਈ ਕੰਮ ਨੀਂ ਕਰਦੇ।

**ਗਿਆਨੀ:** ਨਾ ਇਹਦੇ ਵਿਚ ਕਿਹੜੀ ਗੱਲ ਆ, ਮੂੰਹ ਮੱਥੇ ਜਾਣਾ ਈ ਪੈਂਦਾ ਬਈ।

**ਗਿੰਦਰ:** ਜਿੰਨਾ ਜ਼ੋਰ ਤੁਸੀਂ ਗਿਆਨੀ ਜੀ ਹੁਣ ਲਾਉਂਦੇ ਓਂ ਇਹ ਪਹਿਲਾਂ ਲਾਇਆ ਹੁੰਦਾ ਤਾਂ ਆਪਣਾ ਪਿੰਡ ਅੱਜ ਅੰਧ-ਵਿਸ਼ਵਾਸ਼ ਵਿਚ ਨਾ ਫਸਦਾ, ਪਰ ਤੁਸੀਂ ਤਾਂ ਸਿਆਸਤ ਖੇਡਦੇ ਓਂ ਸਿਆਸਤ, ਜੇ ਓਧਰੋਂ ਵਿਹਲ ਮਿਲੇ ਤਾਂ ਨਾ। ਤੁਹਾਨੂੰ ਤਾਂ ਇਹ ਆ ਕਿਤੇ ਦੂਜਾ ਧੜਾ ਨਾ ਨਰਾਜ਼ ਹੋ ਜੇ। ਜੇ ਨਰਾਜ਼ ਹੋ ਗਿਆ ਤਾਂ ਵੋਟਾਂ ਨੀਂ ਮਿਲਣੀਆਂ।

**ਗਿਆਨੀ:** ਮੈਂ ਕਹਿਨਾ, ਕੀ ਕਹਿਣੈ...ਕੀ ਕਹਿਣੈ, ਤੂੰ ਕੱਲ ਦਾ ਛੋਕਰਾ 'ਤਾਂਹ ਨੂੰ ਹੀ ਚੜ੍ਹਦਾ ਜਾਨੈਂ। ਨਾ ਮਾੜਾ ਮੋਟਾ ਕੰਮ ਲੈਣ ਲਈ ਕਿਸੇ ਪਾਲਟੀ ਨਾਲ ਤਾਂ ਜੁੜਨਾ ਹੀ ਪੈਂਦਾ ਆ। ਤੇ ਨਾਲੇ ਮੇਰੇ ਕੋਲ ਕੋਈ ਐਸਾ ਤਵੀਤ ਤਾਂ ਹੈ ਨੀ ਜੋ ਮੈਂ ਸਾਰੇ ਪਿੰਡ ਨੂੰ ਘੋਲ ਕੇ ਪਿਆ ਦਿਆਂ। ਨਾਲੇ ਆ ਹੁਣ ਜਿਹੜੇ ਘਰ ਘਰ ਡੇਰੇ ਬਣੀ ਜਾਂਦੇ ਆ ਇਹ ਮੈਂ ਬਣਾਈ ਜਾਨਾਂ ? ਵੋਟਾਂ ਲੈਣ ਲਈ ਮੇਣਾ ਮਾਰਦਾ, ਵੋਟਾਂ ਦਾ, ਆ ਗਿਆ ਵੱਡਾ ਕਿਤੋਂ ਦਾ।

**ਸਾਰੇ:** ਯਾਰ ਸੋਚਿਆ ਤਾਂ ਸੀ ਬਈ ਤੁਸੀਂ ਕੋਈ ਗੱਲ ਸੁਣਾਓਗੇ ਪਰ ਤੁਸੀਂ ਤਾਂ ਆਪਸ ਵਿਚ ਹੀ ਕੁੱਕੜਾਂ ਵਾਂਗੂੰ ਲੜਨ ਲੱਗਪੇ। ਜਾ ਬਈ ਗਿੰਦਰ ਤੇਰੀ ਬੀਬੀ 'ਵਾਜਾਂ ਮਾਰੀ ਜਾਂਦੀ ਆ ਤੇ ਗਿਆਨੀ ਜੀ ਤੁਸੀਂ ਵੀ ਛੱਡੋ ਤੇ ਜਾਓ ਘਰ ਨੂੰ। (ਸਾਰੇ ਉਠ ਕੇ ਘਰਾਂ ਨੂੰ ਜਾਂਦੇ ਨੇ, ਸੱਥ ਸੁੰਨੀ ਹੋ ਜਾਂਦੀ ਹੈ)



# ਸਾਕਾਰਆਤਮਕ ਤਰਕਸ਼ੀਲਤਾ

*ਸਵਾਮੀ ਮਾਨਵਤਾਵਾਦੀ*

ਸਾਕਾਰਆਤਮਕ ਤਰਕਸ਼ੀਲਤਾ ਸ਼ਬਦ ਸੁਣ ਕੇ ਮਨ ਵਿਚ ਬਹੁਤ ਸਾਰੇ ਸਵਾਲ ਪੈਦਾ ਹੋ ਜਾਂਦੇ ਹਨ। ਇਹ ਸ਼ਬਦ ਭਾਵੇਂ ਓਪਰਾ ਨਾ ਲੱਗੇ ਪ੍ਰੰਤੂ ਅਜਿਹਾ ਪ੍ਰਯੋਗ ਜ਼ਰੂਰ ਓਪਰਾ ਲਗਦਾ ਹੈ। ਜਦੋਂ ਵਿਦਿਆਰਥੀ ਅੰਗਰੇਜ਼ੀ ਵਿਚ ਮਨੁੱਖ ਬਾਰੇ ਲੇਖ ਲਿਖਣ ਲਗਦਾ ਹੈ ਤਾਂ ਉਸਦਾ ਪਹਿਲਾ ਵਾਕ ਹੁੰਦਾ ਹੈ "The human is rational Animal"ਅਰਥਾਤ ਮਨੁੱਖ ਇਕ ਤਰਕਸ਼ੀਲ (ਹੇਤੂਵਾਦੀ) ਪ੍ਰਾਣੀ ਹੈ ਪਰ ਹਿੰਦੀ ਵਿਚ ਵਿਦਿਆਰਥੀ ਜਦੋਂ ਲੇਖ ਲਿਖਣ ਲਗਦੇ ਹਨ ਤਾਂ ਉਹ ਲਿਖਦੇ ਹਨ "ਮਨੁੱਖ ਇਕ ਸਮਾਜਕ ਜੀਵ ਹੈ। ਤਰਕਸ਼ੀਲਤਾ ਅਤੇ ਸਮਾਜਿਕਤਾ ਵਿਚ ਗੂੜਾ ਸਬੰਧ ਹੈ।" ਇਕ ਸਮੂਹ ਵਿਚ ਸਥਾਪਤ ਇਕਾਈਆਂ ਦਾ ਪਰਸਪਰ ਅਤੇ ਵਿਆਪਕ ਸਮੂਹ ਦੇ ਪ੍ਰਤੀ ਅਤੇ ਵਿਆਪਕ ਸਮੂਹ ਦਾ ਉਸ ਦੇ ਹਰ ਘਟਕ ਦੇ ਪ੍ਰਤੀ ਸੁਚੇਤ ਪਰਿਪੂਕਤਾ ਦੇ ਸੰਸਕਾਰ ਨੂੰ ਸਮਾਜਿਕਤਾ ਕਹਿੰਦੇ ਹਨ।" ਵਿਅਕਤੀ ਦੀ ਸੁਚੇਤਤਾ "ਹੇਤੂਬੋਧ" ਬਿਨਾਂ ਸੰਭਵ ਨਹੀਂ ਹੈ। ਇਸ ਤਰ੍ਹਾਂ "ਹੇਤੂਬੋਧ" ਸਮਾਜਿਕਤਾ ਦਾ ਪ੍ਰਾਣ ਹੈ। "ਹੇਤੂਬੋਧ" ਤੋਂ ਬਿਨਾਂ ਸਮਾਜ ਨਿਰਜੀਵ ਬਣ ਜਾਂਦਾ ਹੈ। ਨਿਰਜੀਵ ਸਰੀਰ ਜਿਸ ਤਰ੍ਹਾਂ ਗਲਨਾ ਸ਼ੁਰੂ ਕਰ ਦਿੰਦਾ ਹੈ ਉਸੇ ਤਰ੍ਹਾਂ ਨਿਰਜੀਵ ਸਮਾਜ ਵੀ ਨਿੱਘਰਦਾ ਚਲਿਆ ਜਾਂਦਾ ਹੈ। ਇਸ ਲਈ ਮਨੁੱਖ ਵਿਚ ਨਿਰੰਤਰ ਹੇਤੂਬੋਧ ਦਾ ਵਿਕਾਸ ਹੋਣਾ ਜ਼ਰੂਰੀ ਹੈ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਹੇਤੂ ਕੀ ਹੈ? ਹੇਤੂਬੋਧ ਕੀ ਹੈ? ਹੇਤੂਵਾਦ ਕੀ ਹੈ? ਸਾਕਾਰਾਤਮਕ ਕੀ ਹੈ? ਸਾਕਾਰਾਤਮਕ ਹੇਤੂਵਾਦ ਕੀ ਹੈ? ਕੀ ਨਕਾਰਾਤਮਕ ਹੇਤੂਵਾਦ ਵੀ ਹੁੰਦਾ ਹੈ? ਆਦਿ ਆਦਿ।

### *1. ਹੇਤੂ:*

ਸਾਰੇ ਜਗਤ ਵਿਚ ਜਿੰਨੇ ਵੀ ਪ੍ਰਕਾਰ ਦੀਆਂ ਸਬੰਧਤ ਇਕਾਈਆਂ ਦੀ ਹੋਂਦ ਹੈ ਅਤੇ ਇਸ ਜਗਤ ਵਿਚ ਜਿਤਨੇ ਵੀ ਪ੍ਰਕਾਰ ਦੀਆਂ ਘਟਨਾਵਾਂ ਵਾਪਰਦੀਆਂ ਹਨ ਸਾਰੀਆਂ ਨਾਲ ਸਬੰਧਤ ਉਪਰਲੇ ਪੱਧਰ ਤੇ ਅਤੇ ਅੰਦਰੂਨੀ ਕਾਰਨ ਜੁੜੇ ਹੋਏ ਹੁੰਦੇ ਹਨ। ਕਾਰਨ ਤੋਂ ਬਿਨਾ ਨਾ ਹੀ ਹੋਂਦ ਸੰਭਵ ਹੈ ਅਤੇ ਨਾ ਹੀ ਘਟਨਾ। ਇਕਾਈਆਂ ਦੀ ਹੋਂਦ ਦੇ ਨਾਲ ਸਬੰਧ ਦਾ ਮਤਲਬ ਹੈ ਕਿ ਜਗਤ ਵਿਚ ਕਿਸੇ ਵੀ ਇਕਾਈ ਦੀ ਅਜ਼ਾਦ ਹੋਂਦ ਨਹੀਂ ਹੈ। ਇਕ ਸਮੇਂ ਜਦ ਕਿਸੇ ਵੱਡੀ ਇਕਾਈ ਦਾ ਅਧਿਐਨ ਕੀਤਾ ਜਾਂਦਾ ਹੈ ਤਾਂ ਉਸ ਵੱਡੀ ਇਕਾਈ ਵਿਚ ਮੌਜੂਦ ਵੱਡੇ ਤੋਂ ਵੱਡਾ ਘਟਕ ਕੇਵਲ ਇਕ ਆਮ ਘਟਕ ਇਕਾਈ ਦੀ ਹੋਂਦ ਹੀ ਰਖਦਾ ਹੈ। ਜਿਵੇਂ ਕਿ ਗਲੈਕਸੀ ਦੇ ਵਿਚਾਲੇ ਸੂਰਜ ਦੀ ਹੀ ਸਥਿਤੀ ਦੀ ਗੱਲ ਹੋਵੇ, ਤਾਂ ਉਹ ਉਥੇ ਇਕ ਸਬੰਧਤ ਇਕਾਈ ਮਾਤਰ ਦੀ ਹੀ ਹੋਂਦ ਰਖਦਾ ਹੈ। ਅਰਥਾਤ ਸੰਪੂਰਨ ਗਲੈਕਸੀ ਜਿਸ ਵਿਚ ਕਿ ਅਨੇਕ ਤਾਰਾ-ਮੰਡਲ ਹੁੰਦੇ ਹਨ, ਉਸ ਵਿਚ ਸੰਪੂਰਨ ਸੂਰਜ-ਮੰਡਲ ਦੇ ਨਾਲ ਸੂਰਜ ਦੀ ਹੋਂਦ ਇਕ ਇਕਾਈ ਦੇ ਇਲਾਵਾ ਕੁੱਝ ਨਹੀਂ ਹੈ। ਇਸੇ ਤਰ੍ਹਾਂ ਨਾਲ ਪੂਰੇ ਸੂਰਜ-ਮੰਡਲ ਵਿਚ ਧਰਤੀ ਇਕ ਨਿਯਤ ਸਪੇਖਕ ਇਕਾਈ ਹੈ। ਸੰਪੂਰਨ ਧਰਤੀ ਵਿਚ ਸਮੁੰਦਰ, ਪਰਬਤ, ਧਰਤੀ, ਬਨਸਪਤੀ ਜਗਤ, ਪ੍ਰਾਣੀ ਜਗਤ ਆਦਿ ਅੱਡ ਘਟਕ ਅਤੇ ਸਾਪੇਖਕ ਇਕਾਈਆਂ ਹੀ ਹਨ। ਪ੍ਰਾਣੀ ਜਗਤ ਦੇ ਸਬੰਧ ਵਿਚ ਮਨੁੱਖ ਅਰਥਾਤ ਹੋਮੋਸੇਪੀਅਨ ਵੀ ਇਕ ਸਪੇਖਕ ਇਕਾਈ ਹੈ। ਮਨੁੱਖ ਨਾਲ ਸਬੰਧਤ ਪੁਰਸ਼-ਇਸਤਰੀ, ਅੱਡ ਅੱਡ ਪ੍ਰਜਾਤੀਆਂ ਜਾਂ ਨਸਲ ਆਦਿ ਆਦਿ ਵੀ ਸਾਪੇਖਕ ਇਕਾਈਆਂ ਹਨ। ਇਸੇ ਤਰ੍ਹਾਂ ਹੀ ਕੋਈ ਭੀ ਘਟਨਾ ਖੁਦ ਅਜ਼ਾਦ ਨਹੀਂ ਹੁੰਦੀ। ਸਾਰੀਆਂ ਘਟਨਾਵਾਂ ਵੀ ਸਬੰਧਤ( ਸਪੇਖਕ)ਹੁੰਦੀਆਂ ਹਨ। ਚਾਹੇ ਕੋਈ ਘਟਨਾ ਹੋਵੇ ਜਾਂ ਹੋਂਦ, ਸਭ ਦੇ ਪਿੱਛੇ ਸਾਪੇਖਕ, ਬਾਹਰੀ ਤੇ ਅੰਦਰੂਨੀ ਤਿੰਨ ਕਾਰਨ ਮੌਜੂਦ ਹੁੰਦੇ ਹਨ। ਇਸ "ਕਾਰਨ ਤਿੱਕੜੀ" ਨੂੰ ਹੇਤੂ ਕਿਹਾ ਜਾਂਦਾ ਹੈ। ਵੈਸੇ ਤਾਂ ਇਕ ਹੋਂਦ ਵੀ ਇਕ ਘਟਨਾ ਹੀ ਹੁੰਦੀ ਹੈ। ਇਸ ਲਈ ਆਪਾਂ ਆਪਣੀ ਚਰਚਾ ਵਿਚ ਕੇਵਲ ਘਟਨਾ ਸ਼ਬਦ ਦਾ ਹੀ ਪ੍ਰਯੋਗ ਕਰਾਂਗੇ। ਜਿਸ ਕਾਰਨ ਕਰਕੇ ਕੋਈ ਘਟਨਾ ਵਾਪਰਦੀ ਹੈ ਉਸ ਕਾਰਨ ਦਾ ਨਿਰਧਾਰਨ ਜੇ "ਸਬੰਧਤ ਹੋਂਦ" ਜਾਂ ਘਟਨਾ ਦੇ ਅਧਾਰ 'ਤੇ ਹੋਵੇ ਤਾਂ ਉਸਨੂੰ "ਸਬੰਧਤ ਹੇਤੂ" ਕਹਿੰਦੇ ਹਨ। ਜੇ ਘਟਨਾ ਦੇ ਕਾਰਨ ਦਾ ਨਿਰੂਪਨ ਸਤਰ ਜਾਂ ਸਥਿਤੀ ਤੇ ਅਧਾਰਤ ਹੋਵੇ ਤਾਂ ਨਿਰੂਪਤ ਕਾਰਨ ਨੂੰ "ਸਤਰੀਆ ਹੇਤੂ" ਕਿਹਾ ਜਾਏਗਾ। ਕਿਸੇ ਵੀ ਘਟਨਾ ਦਾ ਕਾਰਨ ਕੇਵਲ ਤਤਕਾਲਿਕ ਸਾਪੇਖਤਾ ਅਤੇ ਘਟਨਾ ਦੇ ਸਤਰ ਜਾਂ ਸਥਿਤੀ ਤੇ ਅਧਾਰਤ ਨਹੀਂ ਹੁੰਦੀ। ਹਰ ਘਟਨਾ ਲਈ ਉਸਦੀ ਪੂਰਵਵਰਤੀ ਘਟਨਾ ਅਤੇ ਸਤਰ ਸਦਾ ਮਹੱਤਵਪੂਰਨ ਕਾਰਨ ਬਣਦੇ ਹਨ ਅਤੇ ਸਦਾ ਹੀ ਵਰਤਮਾਨ ਦੀ ਘਟਨਾ ਤੇ ਸਥਿਤੀ ਹਰ ਪੂਰਵਵਰਤੀ ਘਟਨਾ ਲਈ ਮਹੱਤਵਪੂਰਨ ਕਾਰਨ ਬਣਦਾ ਹੈ। ਕਿਉਂਕਿ ਘਟਨਾਵਾਂ ਦੇ ਕਾਰਨਾਂ ਦੀ ਸਾਪੇਖਤਾ ਦੀ ਨਿਰੰਤਰਤਾ ਬਣੀ ਰਹਿੰਦੀ ਹੈ ਇਸ ਲਈ ਕਾਰਨਾਂ ਦੀ ਨਿਰੰਤਰਤਾ ਦੀ ਲੜੀ ਦੇ ਸਟੀਕ ਨਿਰੂਪਣ ਨੂੰ "ਸਤਤ ਹੇਤੂ" ਕਿਹਾ ਜਾਵੇਗਾ।

### *2. "ਹੇਤੂ ਜਗਿਆਸਾ"?*

ਹਰ ਸਹਿਜ ਘਟਨਾ ਅਤੇ ਹੋਂਦ ਦੇ ਪਿੱਛੇ ਨਿਹਿਤ ਕਾਰਨ ਨੂੰ ਜਾਨਣ ਦੀ ਸਰਲ ਇੱਛਾ ਨੂੰ "ਹੇਤੂ ਜਗਿਆਸਾ" ਕਹਿੰਦੇ ਹਨ। ਤੁਸੀਂ ਜੇ ਕਦੇ ਛੋਟੇ ਬੱਚੇ ਨੂੰ ਨਾਲ ਲੈ ਕੇ ਆਪਣੇ ਸਥਾਨ ਤੋਂ ਬਾਹਰ ਜਾਣ ਦਾ ਤਜਰਬਾ ਰਖਦੇ ਹੋ ਤਾਂ ਤੁਹਾਨੂੰ ਯਾਦ ਹੋਵੇਗਾ ਤਾਂ ਬੱਚੇ ਨੇ ਤੁਹਾਨੂੰ ਕਦਮ ਕਦਮ ਤੇ "ਕੀ? ਕਿਉਂ? ਅਤੇ ਕਿਵੇਂ?" ਦੇ ਪ੍ਰਸ਼ਨਾਂ ਦੀ ਬੁਛਾੜ ਕੀਤੀ ਹੋਵੇਗੀ ਜਿਸ ਨਾਲ ਤੁਸੀਂ ਸੰਭਵ ਤੌਰ 'ਤੇ ਥੱਕ ਗਏ ਹੋਵੋਗੇ। ਪਰੇਸ਼ਾਨ ਹੋ ਕੇ ਚਿੜ ਗਏ ਹੋਵੋਗੇ। ਪਰ ਬੱਚਾ ਨਹੀਂ ਥੱਕਿਆ ਹੋਵੇਗਾ। ਇਹ ਸਾਰੇ ਪ੍ਰਸ਼ਨ ਬੱਚੇ 'ਚ ਮੌਜੂਦ ਸਰਲ "ਹੇਤੂ ਜਗਿਆਸਾ" ਦੇ ਕਾਰਨ ਹੀ ਉਠਦੇ ਹਨ।

### *3. ਪੂਰਵ ਆਗ੍ਰਹਿ:-*

ਵਿਸ਼ੇਸ਼ ਘਟਨਾ ਜਾਂ ਹੋਂਦ ਨੂੰ ਜਾਨਣ ਦੀ ਤਿੱਖੀ ਮਨੁੱਖੀ ਇੱਛਾ ਨੂੰ "ਉਤਕੰਠਾ" ਕਹਿੰਦੇ ਹਨ। ਕਿਸੇ ਘਟਨਾ ਜਾਂ ਹੋਂਦ ਦੇ ਕਾਰਨਾਂ ਤੇ ਆਪਣੀ ਮਨਜ਼ੂਰੀ ਜਾਂ ਧਾਰਨਾਵਾਂ ਨੂੰ ਆਰੋਪਤ ਕਰਕੇ ਦੇਖਣ ਜਾਂ ਦਿਖਾਉਣ ਦੀ ਭਾਵਨਾ ਨੂੰ "ਆਗ੍ਰਹਿ" ਕਹਿੰਦੇ ਹਨ। ਈਰਖਾ, ਦਵੈਸ਼, ਕਾਮ, ਕਰੋਧ, ਲੋਭ, ਮਦ, ਅਹੰਕਾਰ, ਕ੍ਰਿਤਘਣਤਾ, ਮਾਤਸਰਯ, ਕਪਟ ਆਦਿ ਰਿਣਆਤਮਕ ਭਾਵਨਾਵਾਂ ਦੇ ਪ੍ਰਭਾਵ ਸਰੂਪ ਕਿਸੇ ਵੀ ਘਟਨਾ, ਹੋਂਦ ਜਾਂ ਉਸ ਦੇ ਸਹਿਜ ਕਾਰਨ ਨੂੰ ਵਿਗਾੜ ਕੇ ਦਿਖਾਉਣ ਜਾਂ ਪ੍ਰਮਾਣਿਤ ਕਰਨ ਦੇ ਉਦੇਸ਼ ਨਾਲ ਵਿਵਸਥਤ ਅਤੇ ਯੋਜਨਾ-

ਬੱਧ ਆਗ੍ਰਹਿ ਦੇ ਆਰੋਪਣ ਦੇ ਉਪਕਰਮ ਜਾਂ ਕੋਸ਼ਿਸ਼ ਨੂੰ "ਪੂਰਵ-ਆਗ੍ਰਹਿ" ਕਹਿੰਦੇ ਹਨ।

### *4. ਹੇਤੂ ਬੋਧ?*

ਨਿਰੰਤਰ ਆਪਣੇ ਆਪ ਨੂੰ ਸੁਭਾਵਿਕ ਅਤੇ ਸਵੈ-ਇੱਛਤ ਅਤੇ ਵਿਪਰੀਤ ਹਾਲਤਾਂ 'ਚ ਪਾਉਂਦੇ ਹੋਏ, ਨਾ ਸਮਾਪਤ ਹੋਣ ਵਾਲਾ ਆਤਮ-ਨਰੀਖਣ, ਸਵੈ-ਅਲੋਚਨਾ ਅਤੇ ਆਤਮ-ਸ਼ੁਧੀ ਦੁਆਰਾ ਜੋ ਰਿਣਆਤਮਕ ਭਾਵਨਾਵਾਂ ਅਤੇ ਪੂਰਵ-ਆਗ੍ਰਹਿ ਦੀ ਸੀਮਾ ਦਾ ਬਹੁਤ ਪਹਿਲਾਂ ਹੀ ਅਤਿਕਰਮਣ ਕਰ ਚੁੱਕਿਆ ਹੋਵੇ, ਉਤਕੰਠਾ, ਵਿਅਗਰਤਾ ਅਤੇ ਕਸ਼ੇਪਣਾ (ਦੋਸ਼ਾਂ) ਤੋਂ ਅਪਰਭਾਵਿਤ ਸਥਿਤੀ ਹਾਸਲ ਕਰਕੇ ਸਥਿਰ ਹੋ ਚੁੱਕਿਆ ਹੋਵੇ। ਮਹੱਤਵਕਾਂਕਸਾਂ ਅਤੇ ਨਿਸ਼ਾਨੇ ਦੀ ਪ੍ਰਾਪਤੀ ਦੀ ਆਗ੍ਰਹਿਸ਼ੀਲਤਾ ਅਤੇ ਉੱਦਮਸ਼ੀਲਤਾ ਤੋਂ ਬਹੁਤ ਅੱਗੇ ਨਿਕਲ ਚੁੱਕਾ ਹੋਵੇ, ਇਹੋ ਜਿਹੇ ਵਿਅਕਤੀਤਵ ਨੂੰ "ਸਹਿਜ ਵਿਅਕਤੀਤਵ" ਕਹਿੰਦੇ ਹਨ। ਕਿਸੇ ਸਹਿਜ ਵਿਅਕਤੀਤਵ ਦੁਆਰਾ ਆਤਮ ਕਲਿਆਣ ਅਤੇ ਜਗਤ ਕਲਿਆਣ ਦੇ "ਸਹਿਜ ਹੇਤੂ ਜਗਿਆਸਾ" ਦੇ ਕਾਰਨ ਨਿਰਧਾਰਤ ਅਤੇ ਆਤਮਸਾਤ ਕੀਤੇ ਗਏ "ਹੇਤੂ ਤਿੱਕੜੀ" ਨੂੰ "ਹੇਤੂ ਬੋਧ" ਕਹਿੰਦੇ ਹਨ। "ਹੇਤੂ ਬੋਧ" ਪ੍ਰਾਪਤ ਵਿਅਕਤੀ ਕਿਸੇ ਵੀ ਅਵਸਥਾ ਵਿਚ ਜਗਤ-ਕਲਿਆਣ ਤੋਂ ਪੈਦਾ, ਆਤਮ-ਕਲਿਆਣ ਤੋਂ ਅਚੇਤ ਤੇ ਦਿਸ਼ਾਆਂਤਰਿਤ ਨਹੀਂ ਹੋ ਸਕਦਾ। ਇਹ ਉਸ ਮਨੁੱਖ ਦੀ ਪਛਾਣ ਹੁੰਦੀ ਹੈ। ਇਹ ਇਕ ਨਿਰਵਕਲਪ ਸਥਿਤੀ ਹੁੰਦੀ ਹੈ। ਇਸ ਸਥਿਤੀ ਤੋਂ ਅਦੋਗਮਨ ਅਸੰਭਵ ਹੁੰਦਾ ਹੈ।

### *5.ਹੇਤੂਵਾਦ?*

"ਵਾਦ" ਸਦਾ ਪੱਖਪਾਤੀ ਉੱਦਮ ਦਾ ਵਾਚਕ ਹੈ। ਯੋਜਨਾਬੱਧ ਵਿਵਸਥਾ ਹੀ ਸਦਾ ਪੱਖਪਾਤੀ ਉੱਦਮ ਲਈ ਆਧਾਰ ਹੁੰਦੀ ਹੈ। ਇੱਕ ਵਾਦੀ ਅਰਥਾਤ ਕਿਸੇ ਵੀ ਵਿਚਾਰ, ਚਿੰਤਨ, ਦ੍ਰਿਸ਼ਟੀਕੋਣ, ਸਮਾਜ-ਪ੍ਰਬੰਧ ਪ੍ਰੋਗਰਾਮ ਆਦਿ ਦੇ ਪੱਖ ਵਿਚ ਉੱਦਮ ਕਰਨ ਵਾਲਾ ਇਕ ਵਿਅਕਤੀ ਅਥਵਾ ਜਥੇਬੰਦੀ ਸਦਾ ਆਪਣੇ "ਵਾਦ" ਦੇ ਪੱਖ ਵਿਚ ਯੋਜਨਾਬੱਧ ਉੱਦਮ ਕਰਦੇ ਰਹਿੰਦੇ ਹਨ। "ਵਾਦ" ਦਾ ਉਦੇਸ਼ ਚਾਹੇ ਕਲਿਆਣ-ਕਾਰਕ ਹੋਵੇ ਜਾਂ ਹਾਨੀਕਾਰਕ, ਸੰਕੀਰਣ ਹੋਵੇ ਜਾਂ ਵਿਆਪਕ, ਮਹਾਨ ਹੋਵੇ ਜਾਂ ਨੀਚ, ਪ੍ਰੰਤੂ ਇਕ "ਵਾਦ" ਸਦਾ ਮਾਨਵ ਸਮਾਜ ਦੇ ਉਸ ਭਾਗ ਵਿਚ ਜਿਸਦੇ ਵਾਸਤੇ ਕਿ ਉਹ "ਵਾਦ" "ਉਦਿਸ਼ਟ" ਹੁੰਦਾ ਹੈ, ਗਤੀਸ਼ੀਲ ਰਹਿੰਦਾ ਹੈ ਅਤੇ ਗਤੀਸ਼ੀਲਤਾ ਨੂੰ ਜਨਮ ਦਿੰਦਾ ਹੈ। ਗਤੀਸ਼ੀਲਤਾ ਖਤਮ ਹੋ ਜਾਣ ਤੇ "ਵਾਦ" ਇਕ ਮ੍ਰਿਤਕ ਇਤਿਹਾਸ ਬਣ ਜਾਂਦਾ ਹੈ। ਅਕਸਰ "ਵਾਦ" ਪੂਰੇ ਸਮਾਜ ਵਿਚ ਜਾਂ ਉਸ ਦੇ ਕਿਸੇ ਛੋਟੇ ਤੋਂ ਛੋਟੇ ਹਿੱਸੇ ਵਿੱਚ ਕਿਸੇ ਸੰਸਕਾਰ, ਮਾਨਤਾ, ਵਿਵਸਥਾ, ਧਾਰਨਾ ਜਾਂ ਬਨਾਵਟ ਦਾ ਬੀਜ ਬੀਜਕੇ ਮ੍ਰਿਤਕ ਹੋ ਜਾਂਦਾ ਹੈ। ਇਸ ਲਈ "ਵਾਦ" ਆਮ ਤੌਰ 'ਤੇ ਸਮੇਂ ਨਾਲ ਸਬੰਧਤ ਹੁੰਦਾ ਹੈ, ਚਿੰਤਨ ਨਹੀਂ। ਵਿਆਪਕ ਮਾਨਵ ਸਮਾਜ ਵਿਚ "ਹੇਤੂਬੋਧ" ਅਰਥਾਤ "ਹੇਤੂ ਤਿੱਕੜੀ" ਦੇ ਬੋਧ ਅਤੇ ਉਸਦੇ ਅਨੁਸਾਰ ਜੀਵਨ ਜਿਉਣ ਲਈ ਹਰ ਆਦਮੀ ਵਿਚ ਇਨਸਾਨੀ ਪਿਆਸ ਨੂੰ ਜਨਮ ਦੇਣ ਦੀ ਯੋਜਨਾਬੱਧ ਉੱਦਮਸ਼ੀਲਤਾ "ਹੇਤੂਵਾਦ" ਹੈ। ਵਿਦਿਆਰਥੀ ਆਪਣੇ ਲੇਕ ਵਿਚ ਆਦਮੀ ਦੀ ਜਿਸ "ਹੇਤੂਵਾਦਿਤਾ" ਦਾ ਉਲੇਖ ਕਰਦੇ ਹਨ, ਉਸ ਨੂੰ "ਸੁਭਾਵਿਕ ਹੇਤੂ ਜਗਿਆਸਾ" ਕਹਿੰਦੇ ਹਨ। "ਸੁਭਾਵਿਕ ਹੇਤੂ ਜਗਿਆਸਾ" ਦਾ ਅੰਤਿਮ ਨਤੀਜਾ "ਹੇਤੂਬੋਧ" ਹੀ ਹੁੰਦਾ ਹੈ।

ਪ੍ਰੰਤੂ ਸਮਾਜ ਵਿਚ ਨਿਰੰਕੁਸ਼, ਯੋਜਨਾ-ਬੱਧ ਅਤੇ ਪਰਿਪੱਕ "ਹੇਤੂ ਨਿਰੂਪਣ" ਦੀ ਸਹਿਯੋਗੀ ਭਾਵਨਾ ਦਾ ਵਿਕਾਸ ਸ਼ਾਮਲ ਨਾ ਹੋਣ ਕਰਕੇ ਮਾਨਵ ਲਈ "ਹੇਤੂ ਬੋਧ" ਹੋਣਾ ਆਮ ਤੌਰ 'ਤੇ ਮੁਸ਼ਕਲ ਤੇ ਕਸ਼ਟਦਾਇਕ ਵਿਸ਼ਾ ਬਣਿਆ ਹੋਇਆ ਹੈ। ਇਸ ਦੇ ਉਲਟ ਸਮਾਜ ਵਿਚ ਸਰਵਤਰ ਘਟਨਾ, ਹੋਂਦਾਂ ਅਤੇ ਕਾਰਨਾਂ ਦੇ "ਵਿਗੜੇ ਪ੍ਰਤਿਰੂਪਾਂ" ਦਾ ਨਿਰਮਾਣ ਕਰਕੇ ਮਨੁੱਖ ਅੰਦਰ "ਅਸਮਾਧਿਤ ਭ੍ਰਾਂਤੀ (ਬਿਨਾਂ ਹੱਲ ਕੀਤੇ ਭੁਲੇਖੇ)" ਬਣਾਈ ਰੱਖਣ ਦਾ ਯੋਜਨਾ-ਬੱਧ ਛੜਯੰਤਰ ਜ਼ਿਆਦਾ ਵਿਆਪਕ ਹੋਣ ਕਰਕੇ "ਸੁਭਾਵਿਕ ਹੇਤੂ ਜਗਿਆਸਾ" ਨੂੰ ਅਧਿਆਤਮਕ ਦਿਸ਼ਾ-ਭ੍ਰਿਸ਼ਟ, ਵਿਕਸਿਪਤ ਅਤੇ ਦੋਸ਼ਪੂਰਨ ਮਨਜ਼ੂਰੀ ਦੀ ਦਲਦਲ ਵਿਸ ਫਸੇ ਹੋਏ ਦੇਖਿਆ ਜਾ ਸਕਦਾ ਹੈ। ਮਨੁੱਖੀ ਇਤਿਹਾਸ ਵਿਚ ਮੌਜੂਦ ਸਾਰੇ ਦੁਰਗੰਧ ਪੱਖ, ਵਰਤਮਾਨ ਦੇ ਵਿਆਪਕ ਮਨੁੱਖੀ ਸੰਸਾਰ ਵਿਚ ਮੌਜੂਦ ਵਿਕਾਸਸ਼ੀਲ, ਅਣ-ਮਨੁੱਖੀ ਅਤੇ ਦੁਰਗੰਧਤ ਸਮੱਗਰੀ ਅਤੇ ਅਸ਼ਾਂਤੀ ਦਾ ਮੌਲਿਕ ਕਾਰਨ "ਦਿਸ਼ਾਭ੍ਰਸ਼ਟ ਹੇਤੂ ਜਗਿਆਸਾ" ਅਤੇ ਦੋਸ਼ਪੂਰਨ "ਹੇਤੂ ਆਰੋਪਣ" ਹੀ ਹੈ। "ਹੇਤੂ ਨਿਰੂਪਣ" ਅਤੇ "ਹੇਤੂ ਆਰੋਪਣ" ਵਿਚ ਅੰਤਰ ਇਹ ਹੈ ਕਿ ਕਿਸੇ ਘਟਨਾ ਜਾਂ ਹੋਂਦ ਵਿਚ ਮੌਜੂਦ ਕਾਰਨ ਨੂੰ ਹੂਬਹੂ ਖੋਜਣਾ ਅਤੇ ਉਸਦਾ ਹੂਬਹੂ ਪ੍ਰਦਰਸ਼ਨ ਕਰਨਾ "ਹੇਤੂ ਨਿਰਪੂਣ" ਹੈ। ਇਸ਼ ਦੇ ਉਲਟ ਕਿਸੇ ਪੂਰਵਗ੍ਰਹਿ ਜਾਂ ਛੜਯੰਤਰ ਦੇ ਤਹਿਤ ਸਮਾਜ ਵਿਚ ਕਿਸੇ ਤੰਗ ਜਾਂ ਘਿਣਾਉਣੇ ਉਦੇਸ਼ ਨੂੰ ਸਥਾਪਤ ਕਰਨ ਦੇ ਮੰਤਵ ਨਾਲ ਕਿਸੇ ਘਟਨਾ ਜਾਂ ਹੋਂਦ ਦੇ ਕਾਰਨ ਨੂੰ ਵਿਗਾੜ ਦੇਣ ਅਤੇ ਵਾਤਵਿਕਤਾ ਦੇ ਨਿਰੂਪਣ (ਸਥਾਪਨਾ) ਦੀਆਂ ਸਾਰੀਆਂ ਸੰਭਾਵਨਾਵਾਂ ਨੂੰ ਸਮੂਲ ਨਸ਼ਟ ਭ੍ਰਸ਼ਟ ਕਰਕੇ ਪੇਸ਼ ਕਰਨਾ "ਹੇਤੂ ਆਰੋਪਣ" ਹੈ।

### *6. ਸਾਕਾਰਆਤਮਕਤਾ:-*

ਪ੍ਰਕਿਰਤੀ ਦੀ ਸਾਰੀ ਪ੍ਰਕਿਰਿਆ ਦੋ ਪ੍ਰਕਾਰ ਨਾਲ ਗਤੀਸ਼ੀਲ ਹੈ। ਇਕ ਸਿਰਜਣਆਤਮਕ ਹੈ ਦੂਸਰੀ ਵਿਨਾਸ਼ਕਾਰੀ ਹੈ। ਪਹਿਲੀ ਨੂੰ ਢਾਹੂ ਤੇ ਦੂਸਰੀ ਨੂੰ ਉਸਾਰੂ ਵੀ ਕਹਿ ਸਕਦੇ ਹਾਂ। ਪ੍ਰਕਿਰਤੀ 'ਚ ਇਹ ਦੋਨੋਂ ਪ੍ਰਕ੍ਰਿਆਵਾਂ ਆਪਸ ਵਿਚ ਪ੍ਰਤੀਪੂਰਕ ਹੁੰਦੀਆਂ ਹਨ। ਪ੍ਰਕ੍ਰਿਤੀ 'ਚ ਹਰ ਵਿਨਾਸ਼ ਇਕ ਨਵੇਂ ਨਿਰਮਾਣ ਦੀ ਜ਼ਮੀਨ ਤਿਆਰ ਕਰਦਾ ਹੈ। ਪ੍ਰਕਿਰਤੀ 'ਚ ਵਿਨਾਸ਼ ਤੇ ਨਿਰਮਾਨ ਖਜੂਰ ਦੇ ਪੱਤੇ ਦੀ ਬਣੀ ਚਟਾਈ ਵਾਗੂੰ ਇਕ ਦੂਜੇ 'ਚ ਬੁਣੇ ਹੋਏ ਹੁੰਦੇ ਹਨ। ਜਿੰਨਾਂ ਨੂੰ ਅੱਡ ਨਹੀਂ ਕੀਤਾ ਜਾ ਸਕਦਾ। ਪ੍ਰਕਿਤੀ ਦੇ ਵਿਕਾਸ ਵਿਚ ਨਿਰਮਾਣ ਅਤੇ ਵਿਨਾਸ਼ ਦੀ ਪਰਿਪੂਰਕਤਾ ਹਮੇਸ਼ਾ ਰਹਿੰਦੀ ਹੈ।

### *7. ਨਕਾਰਾਤਮਕ:-*

ਪ੍ਰੰਤੂ ਸੰਭਵ ਤੌਰ 'ਤੇ ਮੁਕਤ ਪ੍ਰਾਣੀ ਮਾਨਵ ਦੇ ਕੋਲ ਇਸ ਪ੍ਰਕ੍ਰਿਆ 'ਚ ਬਹੁਤ ਭਿੰਨਤਾ ਹੈ। ਮਨੁੱਖ ਦਿਮਾਗ ਵਿਚ ਮਾਨਵਤਾ ਅਤੇ ਪਸ਼ੂਪੁਣਾ ਦੋਨੋਂ ਤੱਤ ਮੌਜੂਦ ਹੁੰਦੇ ਹਨ। ਮਨੁੱਖ ਦੀਆਂ "ਮਨਫੀ ਭਾਵਨਾਵਾਂ" ਨੂੰ ਹੀ ਪਸ਼ੂਪੁਣਾ ਕਹਿੰਦੇ ਹਨ। ਤੰਗ ਸਵਾਰਥ, ਤੰਗ ਮਾਣ-ਸਨਮਾਨ, ਮਿਥਿਆ ਅਭਿਮਾਨ, ਨੀਵੀਂ ਅਤੇ ਈਰਖਾਸ਼ਕਤ, ਆਰਾਮ-ਪ੍ਰਸਤੀ, ਛਲੀਆ ਵਿਹਾਰ ਆਦਿ ਨਾਂਹ-ਪੱਖੀ ਪਸ਼ੂ ਬਿਰਤੀਆਂ ਦੇ ਕਾਰਨ ਹੁੰਦੇ ਹਨ। ਇਹਨਾਂ ਭਾਵਨਾਵਾਂ ਨਾਲ ਜੇ ਕਈ ਮਨੁੱਖਾਂ ਵਿਚ "ਸਿਰਜਣ ਸ਼ਕਤੀ" ਹੋਵੇ ਤਾਂ ਉਹ ਆਪਣੇ "ਢਾਹੂਪੁਣੇ" ਦੇ ਪੱਖ ਵਿਚ "ਵਿਗਾੜੇ



ਹੋਏ" ਅਤੇ ਝੂਠੇ ਪ੍ਰੰਤੂ ਖਿੱਚ-ਭਰਪੂਰ ਚਿੰਤਨ ਅਤੇ "ਅਮਲ ਸਾਖੀਆਂ" ਦਾ ਨਿਰਮਾਣ ਜਾਂ ਸਥਾਪਨਾਵਾਂ ਕਰਕੇ ਪ੍ਰਭਾਵਿਤ ਵਿਅਕਤੀ ਜਾਂ ਸਮੂਹ ਵਿਚ ਭੁਲੇਖੇ ਅਤੇ ਤਿੱਖੀਆਂ ਵਿਨਾਸ਼ਕ ਭਾਵਨਾਵਾਂ ਨੂੰ ਸਥਾਈ ਬਣਾ ਸਕਦੇ ਹਨ। ਇਸ ਪ੍ਰਕਾਰ ਦਾ ਕੰਮ ਕਿਸੇ ਯੂਨਿਟ ਜਾਂ ਸਮਾਨ ਬਿਰਤੀ ਰੱਖਣ ਵਾਲੇ ਲੋਕਾਂ ਦੇ ਯੋਜਨਾਬੱਧ ਟੀਮ ਵਰਕ ਨਾਲ ਹੀ ਹੁੰਦਾ ਹੈ। ਇਹੋ ਜਿਹੇ ਕੰਮਾਂ ਨਾਲ ਸਮਾਜ ਵਿਚ ਨੈਤਿਕ, ਚਰਿੱਤਰ ਸਬੰਧੀ, ਸਭਿਆਚਾਰਕ, ਭੌਤਿਕ, ਸ਼ਾਂਤੀ, ਸੁਰੱਖਿਆ, ਜਨ-ਜੀਵਨ ਦਾ ਵਿਨਾਸ਼ ਹੁੰਦਾ ਰਹਿੰਦਾ ਹੈ। ਇਸ ਨੂੰ ਤਬਾਹਕਰੂ ਰੁਝਾਨ ਜਾਂ "ਨਾਕਾਰਾਤਮਕਤਾ" ਕਹਿੰਦੇ ਹਨ।

### *8. ਸਕਾਰਆਤਮਕ (ਉਸਾਰੂ) ਪ੍ਰੇਰਨਾ:-*

ਢਾਹੂ (ਨਾਕਾਰਾਤਮਕ) ਦੇ ਉਲਟ ਮਨੁੱਖ ਜਦ ਆਪਣੇ ਮਨ ਵਿਚ ਉੱਚ ਸੰਵੇਦਨਾ ਦਾ ਸੰਚਾਰ ਕਰਦਾ ਅਤੇ ਦੂਜਿਆਂ ਦੇ ਮਨ ਵਿਚ ਕਰਾਉਂਦਾ ਹੋਵੇ ਤਾਂ ਤਿਆਗ, ਦਯਾ, ਸੰਘਰਸ਼, ਸਹਿਕਾਰ ਵਿਆਪਕ ਕਲਿਆਣ ਭਾਵ ਸਹਿਨਸ਼ੀਲਤਾ, ਆਤਮ ਨਰੀਖਣ, ਆਤਮ ਪਰੀਖਿਆ, ਆਤਮ ਸੁਧਾਰ, ਆਦਿ ਉਸਾਰੂ ਭਾਵਨਾਵਾਂ ਦੇ ਪ੍ਰਗਟ ਕਰਨ, ਪਾਲਣ-ਪੋਸਣ ਅਤੇ ਵਿਕਾਸ ਦੇ ਦੁਆਰਾ ਵਿਅਕਤੀ ਤੇ ਜਗਤ ਦੇ ਨਿਰੰਤਰ ਕਲਿਆਣ ਲਈ ਪ੍ਰੇਰਤ ਕਰਦਾ ਹੈ। ਜੋ ਉੱਦਮ ਕਰਦਾ ਹੈ ਇਸ ਸਥਿਤੀ ਨੂੰ ਉਸਾਰੂ ਜਾਂ "ਸਾਕਾਰਾਤਮਕ" ਕਿਹਾ ਜਾਂਦਾ ਹੈ।

*...ਅਨੁਵਾਦਕ ਭੂਰਾ ਸਿੰਘ ਮਹਿਮਾ ਸਰਜਾ*

ਬਾਕੀ ਅਗਲੇ ਅੰਕ ਵਿੱਚ...

# ਬਾਬਾਵਾਦ ਇੱਕ ਸੌਖਾ ਵਣਜ

*ਹਰੀ ਸਿੰਘ ਤਰਕ*

ਪਿਛਲੀ ਅੱਧੀ ਸਦੀ ਦੀ ਸਿਆਸਤ ਅਤੇ ਰਾਜਭਾਗ ਨੇ ਸਾਡੇ ਸਮਾਜ, ਖਾਸ ਕਰ, ਪੰਜਾਬ ਨੂੰ ਕੋਈ ਦਿਸ਼ਾ-ਦ੍ਰਿਸ਼ਟੀ ਦੇਣ ਦੀ ਥਾਂ ਇਕ ਵੱਡਾ ਭੰਬਲਭੂਸਾ ਪੱਲੇ ਪਾਇਆ ਹੈ। ਇਸ ਅੰਧਕਾਰ 'ਚ ਰੁਲੇ ਫਿਰਦੇ ਲੋਕਾਂ ਨੂੰ, ਕਈ ਕਿਸਮ ਦੇ ਵਣਜਾਰਿਆਂ ਨੇ ਵਰਗਲਾ ਲਿਆ ਹੈ। ਇਹਨਾਂ ਠੱਗ-ਵਣਜ਼ਾਰਿਆਂ ਵਿਚ ਲੱਚਰਤਾ ਦੇ ਵਪਾਰੀ, ਅਗਿਆਨਤਾ ਵੇਚਣ ਵਾਲੇ ਅਤੇ ਰੱਬ ਧਰਮ ਦੇ ਵਪਾਰੀ ਖਾਸ ਥਾਂ ਰਖਦੇ ਹਨ। ਇਥੇ ਆਪਾਂ ਬਾਬਿਆਂ ਦੇ ਵਣਜ ਦੀ ਹੀ ਗੱਲ ਕਰਾਂਗੇ! ਇਹ ਵਣਜ਼ਾਰੇ ਬੇਹਿਸਾਬੇ ਅਤੇ ਸੌਖੇ ਵਣਜ ਰਾਹੀਂ ਲੋਕਾਂ ਦੀ ਜੇਬਾਂ ਖਾਲੀ ਕਰਦੇ ਹਨ ! ਇਹਨਾਂ ਦਾ ਅਣਗਿਣਤ ਕਾਲਾ ਧਨ, ਨੰਬਰ ਦੋ ਦੇ ਧੰਦਿਆਂ ਰਾਹੀਂ, ਇਕ ਖਾਸ ਕਿਸਮ ਦੀਆਂ ਸਲਤਨਤਾਂ ਕਾਇਮ ਕਰਦਾ ਹੈ! ਅਜਿਹੀਆਂ ਸਲਤਨਤਾਂ (ਰਾਜ) ਜਿੱਥੇ ਗਿਆਨ ਅਤੇ ਰੌਸ਼ਨੀ ਵਰਗੀਆਂ ਚੀਜ਼ਾਂ/ ਗੱਲਾਂ ਵਰਜਿਤ ਹੁੰਦੀਆਂ ਹਨ। ਇਸ ਤਰ੍ਹਾਂ, ਇਹਨਾਂ ਦੇ ਦਾਇਰਾ-ਕਾਰੋਬਾਰ 'ਚ ਸਿਰਫ, ਇਹਨਾਂ ਦੇ ਆਪਣੇ ਤਿਆਰ ਕੀਤੇ ਮਾਲ ਨਾਲ ਤੇ ਵਚਨਾਂ-ਪ੍ਰਵਚਨਾਂ ਦੀ ਹੀ ਵੇਚ-ਵੱਟ ਹੁੰਦੀ ਹੈ...ਬਾਹਰਲੀ ਹਰ ਸ਼ੈਅ, ਹਰ ਸ਼ਬਦ ਦੇ ਦਾਖਲੇ 'ਤੇ ਰੋਕ ਹੁੰਦੀ ਹੈ ! ਫਿਰ ਭੀ, ਜੇ ਕੋਈ ਇਹਨਾਂ ਦਾ 'ਸ਼ਹਿਰੀ' (ਮੈਂਬਰ) ਉਕਤ ਅਸੂਲਾਂ ਦੀ ਕੋਈ ਕਰੜੀ ਉਲੰਘਣਾ ਕਰਦਾ ਹੈ ਤਾਂ ਪਿਆਰ-ਸਤਿਕਾਰ ਦੀ ਐਨੀ ਕਰੜੀ ਸਜ਼ਾ ਦਿੱਤੀ ਜਾਂਦੀ ਹੈ ਕਿ ਉਸਨੂੰ ਇਸ ਸੰਸਾਰ 'ਤੇ ਰਹਿਣ ਦੀ ਮਨਾਹੀ ਕਰਦਿਆਂ, ਸਿੱਧਾ ਹੀ 'ਰੱਬ' ਦੇ ਸਪੁਰਦ ਕਰ ਦਿੱਤਾ ਜਾਂਦਾ ਹੈ! ਦੁਨਿਆਵੀ ਲੋਕਾਂ 'ਚ ਮੁੜ ਉਸਦੀ ਉੱਘ-ਸੁੱਘ ਨਹੀਂ ਮਿਲਦੀ/ ਨਿੱਕਲਦੀ।

ਬਾਕੀ ਦੀਆਂ ਸੰਗਤਾਂ ਨੂੰ ਬਾਬਿਆਂ ਦੇ ਮਿੱਠੇ ਬੋਲਾਂ ਰਾਹੀਂ, ਪਿਆਰ-ਪ੍ਰਵਚਨਾਂ ਦਾ ਅੰਮ੍ਰਿਤ ਵਰਤਾਇਆ ਜਾਂਦਾ ਹੈ! ਐਨਾ ਮੰਤਰਮੁਗਧ ਕੀਤਾ ਜਾਂਦਾ ਹੈ!! ਕਿਸੇ ਕਿਸਮ ਦੇ ਕਿੰਤੂ-ਪ੍ਰੰਤੂ ਦੀ ਗੁੰਜਾਇਸ਼ ਹੀ ਨਹੀਂ ਛੱਡੀ ਜਾਂਦੀ!!! ਅੱਗੋਂ ਮੈਂਬਰਾਂ ਨੂੰ ਬਾਹਰਲੀ ਕਿਸੇ ਵੀ ਦਖਲਅੰਦਾਜ਼ੀ ਵਿਰੁੱਧ ਡਟਣ ਦੇ ਆਦੇਸ਼ ਦੇ ਦਿੱਤੇ ਜਾਂਦੇ ਹਨ! ਇੱਥੋਂ ਤੱਕ, ਕਿ ਅਗਿਆਨਤਾ ਦੇ ਅੰਧਰਾਤੇ ਦਾ ਮਾਰਿਆ ਇਹ ਲਾਣਾ, ਬਿਨਾਂ ਕੁੱਝ ਸੋਚੇ ਸਮਝੇ, ਕਾਨੂੰਨੀ ਕਾਰਵਾਈਆਂ/ਚਾਰਾਜ਼ੋਈਆਂ ਵਿਰੁੱਧ ਵੀ ਮਰ-ਮਿਟਣ ਲਈ ਤਿਆਰ ਹੋ ਜਾਂਦਾ ਹੈ। ਅੰਧ-ਵਿਸ਼ਵਾਸ਼ ਦੀ ਹੱਦ ਇਹ ਹੈ ਇਹ ਲੋਕ ਆਪਣੇ ਆਪ 'ਤੇ ਵੀ ਵਿਸ਼ਵਾਸ਼ ਨਹੀਂ ਕਰਦੇ! ਪਰ, ਬਾਬਿਆਂ ਦੇ ਪ੍ਰਵਚਨਾਂ ਮੁਤਾਬਕ, 'ਗਊ ਨੂੰ ਗਧਾ' ਅਤੇ 'ਗਧੇ ਨੂੰ ਗਊ' ਮੰਨਣ/ਕਹਿਣ ਤੱਕ ਦੀ ਹਿਮਾਕਤ ਕਰਕੇ, ਫਖਰ ਮਹਿਸੂਸ ਕਰਦੇ ਹਨ! ਦੂਸਰੇ ਸ਼ਬਦਾਂ 'ਚ, ਇਹ ਵਿਚਾਰੇ 'ਰੱਬ' ਦੇ ਮਾਰੇ ਮਾਨਸਿਕ ਪੱਖੋਂ, ਬਾਬਿਆਂ ਦੇ 'ਬੰਧੂਆ-ਮਜ਼ਦੂਰਾਂ' 'ਚ ਢਲ ਜਾਂਦੇ ਹਨ। ਬਾਬਿਆਂ ਦੀ ਖੁਦਗਰਜ਼ ਰਾਜਨੀਤੀ ਅਨੁਸਾਰ, ਕਿਸੇ ਵੀ ਚੋਣ ਸਮੇਂ, ਇਹ ਮਨੁੱਖਾਂ ਦੀ ਥਾਵੇਂ, 'ਪਰਚੀਆਂ' ਬਣ ਜਾਂਦੇ ਹਨ।

ਉੱਧਰ, ਬਾਬਿਆਂ ਦੇ 'ਬੰਧੂਆ-ਮਜ਼ਦੂਰਾਂ' ਦੀ ਇਸ ਅੰਨ੍ਹੀਂ ਵੋਟ-ਸ਼ਕਤੀ ਨੂੰ ਲਾਲਚੀ ਨਜ਼ਰਾਂ ਨਾਲ ਵੇਖਦਿਆਂ, ਰਾਜਸੀ ਆਗੂ, ਗੱਦੀ ਲਈ ਅੰਨ੍ਹੇਂ ਹੋਏ, ਇਹਨਾਂ ਬਾਬਿਆਂ ਦੇ ਚਰਨਾਂ 'ਤੇ ਜਾ ਡਿਗਦੇ ਹਨ। ਦੋ-ਤਰਫਾ ਵਣਜ ਸ਼ੁਰੂ ਹੋ ਜਾਂਦਾ ਹੈ ਅਤੇ ਇਕ-ਦੂਜੇ ਨੂੰ ਖਰੀਦਦੇ-ਵੇਚਦੇ ਹਨ!! ਇਕ-ਦੂਜੇ ਦੇ ਆਸਰੇ, ਮਾਲਾ-ਮਾਲ ਹੋਏ, ਇਹ ਸਾਨ੍ਹ ਵਣਜਾਰੇ ਭੂਸ਼ਰਦੇ ਹਨ ਤੇ ਫਿਟਦੇ ਹਨ !!!ਅੱਗੋਂ ਵੱਡੀ ਅਫਸਰਸ਼ਾਹੀ ਦੇ ਬੁੱਲੀ, ਇਹਨਾਂ ਦੋਵਾਂ ਦੇ ਪੈਰ ਚਟਦੇ ਹਨ!!! ਇਸ ਤਰ੍ਹਾਂ ਰਲ ਕੇ, ਇਹ ਠੱਗ-ਵਣਜ਼ਾਰੇ ਆਮ ਲੋਕਾਈ ਦੇ ਗਲਾਂ ਲਈ ਰੱਸੇ ਵਟਦੇ ਹਨ ਤੇ ਵੱਡੀਆਂ ਖੱਟੀਆਂ ਖਟਦੇ ਹਨ!!!!

"ਰੱਬ ਦੇ ਤਾਰੇ" (ਅਸਲੋਂ, ਭੋਲੇ ਅਗਿਆਨੀ ਲੋਕਾਂ ਦੇ ਤਾਰੇ)ਇਹਨਾਂ ਬਾਬਿਆਂ/ਡੇਰਿਆਂ ਦਾ ਇਹ ਸੌਖਾ ਵਣਜ, ਇਕ ਧੋਖੇ ਦੀ ਖੇਡ ਵਾਂਗ, ਸਦਾ ਲਾਹੇਵੰਦਾ ਰਹਿੰਦਾ ਹੈ। ਸੱਜਣ ਠੱਗਾਂ ਦਾ ਇਹ ਕੂੜ-ਪਸਾਰ, ਲੋਕਾਂ ਨੂੰ ਗੁਲਾਮ ਮਾਨਸਿਕਤਾ ਦੇ ਸੰਗਲਾਂ 'ਚ ਜਕੜੀਂ ਜਾ ਰਿਹਾ ਹੈ। ਇਸ ਜੀਵਨ ਨੂੰ ਨਰਕ ਬਣਾਕੇ, 'ਅਗਲੇ ਜੀਵਨ' ਲਈ 'ਸਵਰਗ' ਦਿਖਾ ਰਿਹਾ ਹੈ।

....ਬਾਬਾ ਨਾਨਕ ਦੇ ਨਾਮ-ਲੇਵਾ ਅਤੇ ਗੁਰੂ ਗੋਬਿੰਦ ਸਿੰਘ ਨੂੰ ਧਿਆਉਣ ਵਾਲੇ, ਸਿੱਖਾਂ ਦੇ ਲੀਡਰ, ਲਗਭਗ, ਸਾਰੇ ਦੇ ਸਾਰੇ, ਇਸ ਬਾਬਾਵਾਦ/ਡੇਰਾਵਾਦ ਦੀ ਜ਼ਹਾਲਤ ਦਾ ਜ਼ਾਹਿਰਾ ਸ਼ਿਕਾਰ ਹਨ। 'ਸਿੱਖੀ' ਜਾਂ 'ਪੰਥ' ਹੁਣ ਇਹਨਾਂ ਲਈ, ਮਹਿਜ਼, ਵੋਟਾਂ ਲਈ ਵੇਚਣ ਦੇ ਸ਼ਬਦ ਬਣ ਕੇ ਰਹਿ ਗਏ ਹਨ!!......

........ (ਸ਼ਬਦ ਬਾਣ 'ਚੋਂ ਧੰਨਵਾਦ ਸਹਿਤ)

# ਖਬਰ ਹੈ ਕਿ.....

*ਟੂਣੇ ਟੋਟਕੇ ਦੇ ਸ਼ੱਕ 'ਚ ਮਾਂ ਨੂੰ ਹੀ ਮਾਰ ਦਿੱਤਾ*

ਠਾਣੇ12 ਜਨਵਰੀ ਯੂ.ਐਨ.ਆਈ.- ਮਹਾਂਰਾਸ਼ਟਰ ਦੇ ਠਾਣੇ ਜ਼ਿਲੇ ਵਿਚ ਇਕ ਆਦੀਵਾਸੀ ਦਿਹਾਤੀ ਨੌਜਵਾਨ ਨੇ ਕਲ ਇੱਥੇ ਟੂਣੇ ਟੋਟਕੇ ਦੇ ਸ਼ੱਕ ਹੇਠ ਆਪਣੀ ਮਾਂ ਦੀ ਹੱਤਿਆ ਕਰ ਦਿੱਤੀ।...ਨੌਜਵਾਨ ਨੂੰ ਸ਼ੱਕ ਸੀ ਕਿ ਉਸ ਦੀ ਮਾਂ ਟੂਣੇ-ਟੋਟਕੇ ਕਰਦੀ ਹੈ ਤਾਂ ਜੋ ਉਸਦਾ ਵਿਆਹ ਨਾ ਹੋ ਸਕੇ। ਨੌਜਵਾਨ ਭਾਸਕਰ ਨੇ ਕਿਸੇ ਭਾਰੀ ਵਸਤੂ ਨਾਲ ਆਪਣੀ ਮਾਂ ਦੇ ਸਿਰ ਉਪਰ ਵਾਰ ਕੀਤਾ। ਪੁਲਸ ਨੇ ਕਤਲ ਦਾ ਮਾਮਲਾ ਦਰਜ ਕਰ ਲਿਆ ਅਤੇ ਭਾਸਕਰ ਨੂੰ ਗ੍ਰਿਫਤਾਰ ਕਰ ਲਿਆ ਹੈ। *...ਜੱਗਬਾਣੀ*

ਡੇਰੇ 'ਤੇ ਕਬਜ਼ੇ ਨੂੰ ਲੈ ਕੇ ਗੋਲੀ ਚੱਲੀ, 76 ਗ੍ਰਿਫਤਾਰ

ਅੰਮ੍ਰਿਤਸਰ,24 ਦਸੰਬਰ, ਰਵੀ: ਇੱਥੇ ਸਥਿਤ ਡੇਰਾ ਗੁਰਸਰ ਸਤਲਾਨੀ 'ਤੇ ਕਬਜ਼ੇ ਦੇ ਮਸਲੇ ਨੂੰ ਲੈ ਕੇ ਬੀਤੀ ਰਾਤ ਗੋਲੀ ਚੱਲੀ, ਜਿਸ ਦੌਰਾਨ 6 ਵਿਅਕਤੀ ਫੱਟੜ ਹੋ ਗਏ। ਇਸ ਮਾਮਲੇ 'ਚ 76 ਵਿਅਕਤੀਆਂ ਨੂੰ ਗ੍ਰਿਫਤਾਰ ਕੀਤਾ ਗਿਆ। ਮਿਲੀ ਜਾਣਕਾਰੀ ਅਨੁਸਾਰ ਡੇਰਾ ਗੁਰੂਸਰ ਸਲਤਾਨੀ ਦੇ ਮੌਜੂਦਾ ਮਹੰਤ ਗੁਰਬਿੰਦਰ ਸਿੰਘ ਅਤੇ ਡੇਰੇ ਨਾਲ ਸਬੰਧਤ ਇਕ ਹੋਰ ਧਿਰ ਭੋਲਾ ਸਿੰਘ ਆਦਿ ਵਿਚਾਲੇ ਤਕਰਾਰਬਾਜ਼ੀ ਹੋ ਗਈ।...ਗੋਲਾਬਾਰੀ ਹੋ ਗਈ...ਉਕਤ ਜਾਣਕਾਰੀ ਐਸ.ਪੀ.ਹੈਡਕੁਆਟਰ ਐਸ.ਕੇ.ਕਾਲੀਆ ਨੇ ਦਿੱਤੀ। ਜ਼ਿਕਰਯੋਗ ਹੈ ਕਿ ਤਕਰਾਰਬਾਜ਼ੀ ਵੇਲੇ 100 ਤੋਂ ਲੈ ਕੇ 150 ਤੱਕ ਵਿਅਕਤੀ ਹਾਜ਼ਰ ਸਨ...।

*....ਦੇਸ਼ ਸੇਵਕ*

ਸਤਿਸੰਗ ਦੌਰਾਨ ਛੱਤ ਡਿੱਗਣ ਨਾਲ 40 ਪ੍ਰੇਮੀ ਫੱਟੜ

ਖਨੌਰੀ,22 ਜਨਵਰੀ (ਪ.ਪ.)-ਸਥਾਨਕ ਸ਼ਹਿਰ 'ਚ ਡੇਰਾ ਸੱਚਾ ਸੌਦਾ ਦੇ ਪ੍ਰੇਮੀਆਂ ਦੇ ਹੋ ਰਹੇ ਸਤਿਸੰਗ ਦੌਰਾਨ ਮਕਾਨ ਦੀ ਛੱਤ ਡਿੱਗਣ ਨਾਲ 40 ਵਿਅਕਤੀਆਂ ਦੇ ਫੱਟੜ ਹੋਣ ਦਾ ਸਮਾਚਾਰ ਹੈ। ਮੌਕੇ ਤੇ ਜਾ ਕੇ ਇਕੱਤਰ ਕੀਤੀ ਜਾਣਕਾਰੀ ਅਨੁਸਾਰ ਸਥਾਨਕ ਸ਼ਹਿਰ ਦੇ ਵਾਰਡ ਨੰ:9 ਦੇ ਨਿਵਾਸੀ ਨਰਸੀ ਰਾਮ ਮੰਡਵੀ ਵਾਲੇ ਦੇ ਗ੍ਰਹਿ ਵਿਖੇ, ਡੇਰਾ ਸੱਚਾ ਸੌਦਾ ਸਿਰਸਾ ਦੇ ਸੰਤਾਂ ਦੇ ਜਨਮ ਦਿਨ ਦੇ ਸਬੰਧ 'ਚ ਚੱਲ ਰਹੀ ਸਤਿਸੰਗ ਦੀ ਲੜੀ ਦੇ ਤਹਿਤ, ਸਤਿਸੰਗ ਹੋ ਰਿਹਾ ਸੀ ਤੇ ਇਹ ਸਤਿਸੰਗ ਮਕਾਨ ਦੀ ਛੱਤ 'ਤੇ ਹੋ ਰਿਹਾ ਸੀ। ਮਕਾਨ ਦੀ ਛੱਤ ਜੋ ਕਿ ਲੱਕੜ ਦੇ ਬਾਲਿਆਂ ਦੀ ਬਣੀ ਸੀ, ਕਮਜ਼ੋਰ ਤੇ ਪੁਰਾਣੀ ਸੀ। ਇਸ 'ਚ ਹੋ ਰਹੇ ਸਤਿਸੰਗ 'ਚ ਕਰੀਬ 300 ਪ੍ਰੇਮੀ, ਜਿਨ੍ਹਾਂ 'ਚ ਆਦਮੀ, ਔਰਤਾਂ ਤੇ ਬੱਚੇ ਸ਼ਾਮਲ ਸਨ। ਚੱਲ ਰਹੇ ਸਤਿਸੰਗ ਦੌਰਾਨ ਅਚਾਨਕ ਛੱਤ 'ਤੇ ਜ਼ਿਆਦਾ ਭਾਰ ਹੋ ਜਾਣ ਨਾਲ ਛੱਤ ਥੱਲੇ ਡਿੱਗ ਪਈ ਤੇ ਜਿਸ ਨਾਲ ਕਰੀਬ 100 ਪ੍ਰੇਮੀ ਥੱਲੇ ਦਬ ਗਏ। ਛੱਤ ਡਿੱਗਣ ਨਾਲ ਦੱਬੇ ਪ੍ਰੇਮੀਆਂ ਦੀਆਂ ਚੀਕਾਂ ਸੁਣਕੇ ਨੇੜਨੇ ਮੁਹੱਲੇ ਦੇ ਲੋਕਾਂ ਨੇ ਰੌਲਾ ਪਾ ਦਿੱਤਾ ਜਿਸ ਨਾਲ ਸ਼ਹਿਰ ਵਾਸੀ ਤੇ ਸਥਾਨਕ ਪੁਲਿਸ ਸਮੇਤ ਨਗਰ ਪੰਚਾਇਤ ਦੇ ਪ੍ਰਧਾਨ ਗਿਰਧਾਰੀ ਲਾਲ ਗਰਗ ਤੇ ਸਮੂਹ ਕਰਮਚਾਰੀ ਮੌਕੇ 'ਤੇ ਪਹੁੰਚੇ ਤੇ ਦੱਬੇ ਲੋਕਾਂ ਨੂੰ ਬਾਹਰ ਕੱਢਣਾ ਸ਼ੁਰੂ ਕਰ ਦਿੱਤਾ।

*....ਅਜੀਤ*

*ਸਰਦੀ ਕਾਰਨ ਸਾਧੂ ਦੀ ਮੌਤ*

ਬਠਿੰਡਾ, 1 ਜਨਵਰੀ (ਵਰਮਾ)-ਪਿਛਲੀ ਰਾਤ ਬਠਿੰਡਾ ਰੇਲਵੇ ਸਟੇਸ਼ਨ ਦੇ ਇਕ ਨੰਬਰ ਪਲੇਟਫਾਰਮ 'ਤੇ ਗੰਭੀਰ ਹਾਲਤ 'ਚ ਪਏ ਸਾਧੂ ਨੂੰ ਸਹਾਰਾ ਜਨ ਸੇਵਾ ਦੇ ਵਰਕਰਾਂ ਨੇ ਸੂਚਨਾ ਮਿਲਦੇ ਹੀ ਉਸ ਦੀ ਮੁਢਲੀ ਡਾਕਟਰੀ ਸਹਾਇਤਾ ਕੀਤੀ ਅਤੇ ਹਸਪਤਾਲ ਪਹੁੰਚਾਇਆ ਪਰ ਸਰਦੀ ਜ਼ਿਆਦਾ ਹੋਣ ਦੇ ਕਾਰਨ ਉਸ ਦੀ ਮੌਤ ਹੋ ਗਈ। ਸਹਾਰਾ ਨੇ ਇਸ ਦੀ ਸੂਚਨਾ ਪੁਲਸ ਨੂੰ ਦਿੱਤੀ, ਜਿਸ ਨੇ ਪੋਸਟਮਾਰਟਮ ਤੋਂ ਬਾਅਦ ਲਾਸ਼ ਨੂੰ ਅੰਤਮ ਸੰਸਕਾਰ ਲਈ ਸਹਾਰਾ ਜਨ ਸੇਵਾ ਨੂੰ ਸੌਂਪ ਦਿੱਤਾ।

1200 ਤੋਂ ਵੱਧ ਪਾਦਰੀ ਬੱਚਿਆਂ ਨਾਲ ਸਰੀਰਕ ਸਬੰਧ ਰੱਖਣ ਦੇ ਦੋਸ਼ੀ ਪਾਏ ਗਏ।

ਨਿਊਯਾਰਕ: ਇਕ ਸਾਲ ਪਹਿਲਾਂ ਰੋਮਨ ਕੈਥੋਲਿਕ ਚਰਚ ਦੇ ਸੈਕਸ ਸਕੈਂਡਲ ਵਿਚ ਫਸਣ ਤੋਂ ਬਾਅਦ ਅਮਰੀਕਾ ਦੇ ਲਗਭਗ ਹਰੇਕ ਧਰਮ ਪ੍ਰਦੇਸ਼ ਦੇ 1200 ਤੋਂ ਵੱਧ ਪਾਦਰੀ ਬੱਚਿਆਂ ਨਾਲ ਸਰੀਰਕ ਸਬੰਧ ਰੱਖਣ ਦੇ ਦੋਸ਼ੀ ਪਾਏ ਗਏ ਹਨ। 'ਨਿਊਯਾਰਕ ਟਾਈਮਜ਼' ਵਲੋਂ ਕਰਵਾਏ ਗਏ ਇਕ ਸਰਵੇਖਣ ਅਨੁਸਾਰ 31 ਦਸੰਬਰ,2002 ਤਕ 4268 ਲੋਕਾਂ ਨੇ ਕਿਹਾ ਸੀ ਕਿ ਪਿਛਲੇ 60 ਸਾਲਾਂ ਵਿਚ ਪਾਦਰੀਆਂ ਨੇ ਉਨ੍ਹਾਂ ਨਾਲ ਸਰੀਰਕ ਸਬੰਧ ਸਥਾਪਤ ਕੀਤੇ ਸਨ।

*...ਜੱਗਬਾਣੀ*

ਅੰਧਵਿਸ਼ਵਾਸ਼ ਨੇ ਜੌੜੇ ਭੈਣ-ਭਰਾ ਦੀ ਸ਼ਾਦੀ ਕਰਵਾਈ

ਬੈਂਕਾਕ: ਅੰਧਵਿਸ਼ਵਾਸ਼ ਕਹਿ ਲਈਏ ਜਾਂ ਆਪਣਿਆਂ ਦੀ ਜ਼ਿੰਦਗੀ ਬਚਾਉਣ ਦਾ ਮੋਹ। ਥਾਈਲੈਂਡ ਵਿਚ ਇਕ ਜੋਤਸ਼ੀ ਦੇ ਕਹਿਣ ਉਤੇ 9 ਸਾਲ ਦੇ ਜੌੜੇ ਭੈਣ-ਭਰਾ ਦੇ ਸੁਖੀ ਭਵਿੱਖ ਦੀ ਇੱਛਾ ਲਈ ਉਨ੍ਹਾਂ ਦਾ ਆਪਸ ਵਿਚ ਵਿਆਹ ਕਰ ਦਿਤਾ ਗਿਆ। ਸਾਮਚੁਕ ਜ਼ਿਲੇ ਦੇ ਸੁਫਾਨ ਬੁਰੀ ਸੂਬੇ ਵਿਚ ਅੱਜ ਜੌੜੇ ਬੱਚਿਆਂ ਨੂੰ ਉਨ੍ਹਾਂ ਦੇ ਨੌਵੇਂ ਜਨਮ ਦਿਨ ਉਤੇ ਦੂਲ੍ਹਾ-ਦੂਲਹਨ ਦੀ ਤਰ੍ਹਾਂ ਸਜਾ ਕੇ ਰਸਮਾਂ ਪੂਰੀਆਂ ਕੀਤੀਆਂ ਗਈਆਂ। ਬੱਚਿਆਂ ਦੀ ਮਾਂ ਨੇ 'ਦੀ ਨੇਸ਼ਨ' ਅਖਬਾਰ ਨੂੰ ਦੱਸਿਆ ਕਿ ਮੈਨੂੰ ਇਕ ਭਿਕਸ਼ੂ ਨੇ ਦੱਸਿਆ ਕਿ ਮੇਰੇ ਜੌੜੇ ਬੱਚੇ ਪਿਛਲੇ ਜਨਮ ਵਿਚ ਪਤੀ-ਪਤਨੀ ਸਨ। ਭਿਕਸ਼ੂ ਨੇ ਮੈਨੂੰ ਬੱਚਿਆਂ ਦੇ ਸੁਨਹਿਰੇ ਭਵਿੱਖ ਲਈ ਉਨ੍ਹਾਂ ਦੇ ਵਿਆਹ ਦਾ ਸੁਝਾਅ ਦਿਤਾ। ਮਾਂ ਨੇ ਦੱਸਿਆ ਕਿ ਭਿਕਸ਼ੂ ਨੇ ਚਿਤਾਵਨੀ ਦਿਤੀ ਸੀ ਕਿ ਅਜਿਹਾ ਨਾ ਕਰਨ ਨਾਲ ਜ਼ਿੰਦਗੀ ਨੂੰ ਖਤਰਾ ਹੈ। ਵਿਆਹ ਸਮਾਰੋਹ ਕਾਫੀ ਵੱਡਾ ਸੀ।

*....ਜੱਗਬਾਣੀ*



# ਖੋਜ ਖਬਰ

## *ਮੰਗਲ ਗ੍ਰਹਿ 'ਤੇ ਜਲ ਪ੍ਰਵਾਹ ਦੇ ਨਿਸ਼ਾਨ

ਸਿਡਨੀ,6 ਜਨਵਰੀ (ਏ.ਐਫ.ਪੀ.)-ਇਕ ਆਸਟਰੇਲੀਆਈ ਵਿਗਿਆਨੀ ਨੇ ਦਾਅਵਾ ਕੀਤਾ ਹੈ ਕਿ ਉਸ ਨੂੰ ਮੰਗਲ ਗ੍ਰਹਿ 'ਤੇ ਜਲ ਪ੍ਰਵਾਹ ਹੋਣ ਬਾਰੇ ਜਾਣਕਾਰੀ ਮਿਲੀ ਹੈ।

ਮੰਗਲ ਗ੍ਰਹਿ 'ਤੇ ਪਾਣੀ ਹੋਣ ਦੀ ਜਾਣਕਾਰੀ ਉਨ੍ਹਾਂ ਲੋਕਾਂ ਲਈ ਇਕ ਵੱਡੀ ਖਬਰ ਹੋ ਸਕਦੀ ਹੈ ਜੋ ਇਸ ਗ੍ਰਹਿ 'ਤੇ ਜੀਵਨ ਦੀਆਂ ਸੰਭਾਵਨਾਵਾਂ ਭਾਲ ਰਹੇ ਸਨ।

ਮੈਲਬੋਰਨ ਯੂਨੀਵਰਸਿਟੀ ਦੇ ਭੂ-ਗਰਭ ਵਿਗਿਆਨੀ ਨਿਕ ਹਾਫਮੈਨ ਨੇ ਦੱਸਿਆ ਕਿ ਮਾਰਸ ਗਲੋਬਲ ਸਰਵੇਅਰ ਸਪੇਸਕਰਾਫਟ ਤੋਂ ਪ੍ਰਾਪਤ ਚਿੰਨ੍ਹਾਂ ਤੋਂ ਇਹ ਪਤਾ ਲੱਗਾ ਹੈ ਕਿ ਮੰਗਲ ਗ੍ਰਹਿ 'ਤੇ ਜਲ ਨਿਕਾਸੀ ਅਤੇ ਪ੍ਰਵਾਹ ਦੇ ਕੁਝ ਨਿਸ਼ਾਨ ਹਨ।

ਹਾਫਮੈਨ ਨੇ ਰੇਡੀਓ 'ਤੇ ਕਿਹਾ ਕਿ ਇਹ ਇਕ ਹੈਰਾਨੀਜਨਕ ਜਾਣਕਾਰੀ ਸੀ ਅਤੇ ਇਸ ਜਾਣਕਾਰੀ ਨਾਲ ਮੈਂ ਖੁਸ਼ੀ 'ਚ ਝੂਮ ਗਿਆ ਪਰ ਉਨ੍ਹਾਂ ਕਿਹਾ ਕਿ ਇਹ ਜਲ ਨਿਕਾਸੀ ਦੇ ਨਿਸ਼ਾਨ ਜੰਮੀ ਹੋਈ ਕਾਰਬਨ ਡਾਈਆਕਸਾਈਡ ਕਾਰਨ ਬਣੇ ਹੋ ਸਕਦੇ ਹਨ ਪਾਣੀ ਦੇ ਕਾਰਨ ਨਹੀਂ।

ਮੰਗਲ ਗ੍ਰਹਿ 'ਤੇ ਜੀਵਨ ਬਾਰੇ ਵਧੇਰੇ ਜਾਣਕਾਰੀ ਮਈ ਮਹੀਨੇ 'ਚ ਮਿਲਣ ਦੀ ਆਸ ਹੈ ਜਦੋਂ ਯੂਰਪੀ ਪੁਲਾੜ ਏਜੰਸੀ ਇਸ ਗ੍ਰਹਿ 'ਤੇ ਬੀਏਗਲ-ਦੋ ਨਾਮ ਦੇ ਇਕ ਰੋਬੋਟ ਨੂੰ ਭੇਜੇਗੀ ਪਰ ਇਸ ਮਾਮਲੇ 'ਚ ਸਫਲਤਾ ਘੱਟ ਮਿਲਣ ਦੀ ਸੰਭਾਵਨਾ ਹੈ।

ਸੂਰਜ ਦਾ ਚੌਥਾ ਗ੍ਰਹਿ ਮੰਗਲ ਕਾਫੀ ਠੰਡਾ ਅਤੇ ਅਸਪਸ਼ਟ ਹੈ ਅਤੇ ਇਸ ਦਾ ਤਾਪਮਾਨ 20 ਡਿਗਰੀ ਸੈਂਟੀਗ੍ਰੇਟ ਤੋਂ ਮਾਈਨਸ 140 ਡਿਗਰੀ ਸੈਂਟੀਗਰੇਟ ਤਕ ਰਹਿੰਦਾ ਹੈ। ਇਹੀ ਨਹੀਂ ਇਸ ਗ੍ਰਹਿ ਦੇ ਵਾਤਾਵਰਣ ਵਿਚ 95 ਫੀਸਦੀ ਕਾਰਬਨ ਡਾਈਆਕਸਾਈਡ ਗੈਸ ਮੌਜੂਦ ਰਹਿੰਦੀ ਹੈ।

## **ਹੁਣ ਮੁਰਗੀਆਂ ਦੇ ਆਂਡਿਆਂ ਤੋਂ ਤਿਆਰ ਹੋਵੇਗੀ ਸੱਪ ਦੇ ਡੰਗ ਦੀ ਦਵਾਈ

ਨਵੀਂ ਦਿੱਲੀ,5 ਜਨਵਰੀ (ਭਾਸ਼ਾ)-ਭਾਰਤੀ ਵਿਗਿਆਨੀਆਂ ਨੇ ਸੱਪ ਦੇ ਡੰਗ ਦੀ ਦਵਾਈ ਤਿਆਰ ਕਰਨ ਦੀ ਨਵੀਂ ਵਿਧੀ ਤਿਆਰ ਕੀਤੀ ਹੈ, ਜਿਸ ਰਾਹੀਂ ਮੁਰਗੀ ਦੇ ਆਂਡਿਆਂ ਤੋਂ ਸੱਪ ਦੇ ਡੰਗ ਦੀ ਦਵਾਈ ਤਿਆਰ ਕੀਤੀ ਜਾਵੇਗੀ ਅਤੇ ਹੁਣ ਘੋੜਿਆਂ ਨੂੰ ਦਵਾਈ ਤਿਆਰ ਕਰਨ ਦੀ ਔਖੀ ਤੇ ਦੁੱਖ ਦੇਣ ਵਾਲੀ ਪ੍ਰਕਿਰਿਆ ਤੋਂ ਛੁਟਕਾਰਾ ਮਿਲ ਸਕੇਗਾ।...ਵਿੱਠਲ ਮਲਯ ਵਿਗਿਆਨਕ ਖੋਜ ਫਾਊਂਡੇਸ਼ਨ, ਬੰਗਲੌਰ ਦੇ ਪ੍ਰੋ.ਪੀ.ਵੀ ਸੁੱਬਾਰਾਓ ਨੇ ਇਥੇ ਦੱਸਿਆ ਕਿ 'ਅਸੀਂ ਜੋ ਵਿਧੀ ਤਿਆਰ ਕੀਤੀ ਹੈ, ਉਸ ਦਾ ਪਸ਼ੂ-ਪ੍ਰੇਮੀ ਵੀ ਸਮਰਥਨ ਕਰਨਗੇ।'

## ***ਗੋਡਾ ਬਦਲਣ ਦੀ ਨਵੀਂ ਵਿਧੀ ਤਿਆਰ

ਨਵੀਂ ਦਿੱਲੀ: ਗੋਡੇ ਦੇ ਦਰਦ ਆਰਥਰਾਈਟਸ ਤੋਂ ਪੀੜਤ ਲੋਕਾਂ ਲਈ ਇਕ ਚੰਗੀ ਖਬਰ ਇਹ ਹੈ ਕਿ ਗੋਡ; ਬਦਲਣ ਦੀ ਇਕ ਨਵੀਂ ਵਿਧੀ ਨਾਲ ਹੁਣ ਲੋਕਾਂ ਨੂੰ ਜ਼ਿਆਦਾ ਆਰਾਮ ਮਿਲ ਸਕੇਗਾ। ਕੰਪਿਊਟਰ ਦੀ ਸਹਾਇਤਾ ਨਾਲ ਟੋਟਲ ਨੀ ਆਰਥੋਪਲਾਸਟੀ (ਟੀ.ਕੇ.ਏ.) ਕਰਨ ਵਾਲੇ ਫਰਾਂਸ ਦੇ ਜੀਨਸ ਲੂਈਸ ਬਹਅਰਡ ਨੇ ਦੱਸਿਆ ਕਿ ਆਪਰੇਸ਼ਨ ਦੀ ਇਸ ਨਵੀਂ ਵਿਧੀ 'ਚ ਪੁਰਾਣੀ ਫਿਕਸਡ ਬੇਅਰਿੰਗ ਦੀ ਜਗ੍ਹਾ ਹੁਣ ਮੋਬਾਈਲ ਬੇਅਰਿੰਗ ਪ੍ਰਯੋਗ ਕਰਦੇ ਹਨ, ਜੋ ਰੋਗੀਆਂ ਨੂੰ ਕਾਫੀ ਲਾਭ ਦਿੰਦੀ ਹੈ।

ਅਪੋਲੋ ਹਸਪਤਾਲ ਦੇ ਹੱਡੀ ਰੋਗ ਵਿਭਾਗ ਦੇ ਡਾ.ਰਾਜੀਵ ਸ਼ਰਮਾ ਦੱਸਦੇ ਹਨ ਕਿ ਇਹ ਆਪਰੇਸ਼ਨ ਪੈਰ ਦੇ ਧਨੁਸ਼ ਆਕਾਰ 'ਚ ਮੁੜਿਆ ਹੋਣ 'ਤੇ ਜਾਂ ਜ਼ਿਆਦਾ ਉਮਰ ਕਾਰਨ ਗੋਡੇ 'ਚ ਹੋਣ ਵਾਲੀ ਬੀਮਾਰੀ 'ਚ ਬਹੁਤ ਲਾਭ ਪਹੁੰਚਾਉਂਦਾ ਹੈ। ਉਨ੍ਹਾਂ ਨੇ ਦੱਸਿਆ ਕਿ ਗੋਡੇ 'ਚ ਮੋਬਾਇਲ ਬੇਅਰਿੰਗ ਇਸਤੇਮਾਲ ਕਰਨ ਨਾਲ ਰੋਗੀ ਆਪਣੇ ਗੋਡੇ ਨੂੰ ਆਮ ਵਿਅਕਤੀ ਦੀ ਤਰ੍ਹਾਂ ਮੋੜ ਸਕਦਾ ਹੈ ਅਤੇ ਕੰਮ ਕਾਜ ਕਰ ਸਕਦਾ ਹੈ ਜਦਕਿ ਪਹਿਲਾਂ ਅਜਿਹਾ ਸੰਭਵ ਨਹੀਂ ਸੀ।

## ****ਹੋਮਿਓਪੈਥਿਕ ਦਵਾਈ ਫਜ਼ੂਲ ਕਰਾਰ

ਲੰਡਨ: ਇਕ ਲੋਕ ਪ੍ਰਿਆ ਹੋਮਿਓਪੈਥਿਕ ਦਵਾਈ - ਅਰਨਿਕਾ- ਜਿਸ ਦੀ ਵਰਤੋਂ ਝਰੀਟਾਂ ਆਦਿ ਨੂੰ ਠੀਕ ਕਰਨ ਲਈ ਕੀਤੀ ਜਾਂਦੀ ਸੀ ਨੂੰ ਵਿਗਿਆਨੀਆਂ ਨੇ ਗੈਰ-ਲਾਹੇਵੰਦੀ ਤੇ ਫਜ਼ੂਲ ਕਰਾਰ ਦੇ ਦਿੱਤਾ ਹੈ। ਅਮਰੀਕਾ ਦੀਆਂ ਗੋਲੀਆਂ ਇੰਗਲੈਂਡ ਵਿਚ ਕੈਮਿਸਟਾਂ ਵੱਲੋਂ ਆਮ ਹੀ ਵੇਚੀਆਂ ਜਾਂਦੀਆਂ ਹਨ ਅਤੇ ਇਹਨਾਂ ਦੀ ਵਰਤੋਂ ਝਰੀਟਾਂ ਠੀਕ ਕਰਨ ਤੋਂ ਇਲਾਵਾ ਸੋਜਿਸ਼ ਘਟਾਉਣ ਲਈ ਵੀ ਕੀਤੀ ਜਾਂਦੀ ਹੈ। ਵਿਗਿਆਨੀਆਂ ਨੇ ਇਹ ਦਵਾਈ ਬੇਅਸਰ ਹੋਣ ਦਾ ਦਾਅਵਾ ਇਸ ਦੀ 62 ਮਰੀਜ਼ਾਂ 'ਤੇ ਅਜ਼ਮਾਇਸ਼ ਦੇ ਆਧਾਰ 'ਤੇ ਕੀਤਾ ਹੈ। ਇਹਨਾਂ ਨਤੀਜਿਆਂ ਬਾਰੇ ਰਪੋਰਟ "ਜਨਰਲ ਆਫ ਦੀ ਰਾਇਲ ਸੁਸਾਇਟੀ ਆਫ ਮੈਡੀਸਨ ਵਿੱਚ ਪ੍ਰਕਾਸ਼ਿਤ ਕੀਤੀ ਗਈ ਹੈ।

# .....ਤੇ ਘਰ ਮੁੜ ਵਸ ਗਿਆ

ਤਰਕਸ਼ੀਲ ਮੇਲੇ ਤੋਂ ਵਾਪਸ ਪਰਤਦਿਆਂ ਰਸਤੇ ਵਿਚ ਪੈਂਦੀ ਰਿਸ਼ਤੇਦਾਰੀ ਵਿਚ ਠਹਿਰਨ ਦਾ ਸਮਾਂ ਲੱਗਿਆ। ਚਾਹ-ਪਾਣੀ ਪੀਤਾ, ਗੱਲਾਂ-ਬਾਤਾਂ ਹੋਈਆਂ। ਤੁਰਨ ਲੱਗਿਆਂ ਗੱਲ ਸ਼ੁਰੂ ਕੀਤੀ ਕਿ ਰਜਿੰਦਰ ਤੁਸੀਂ ਤਾਂ ਤੁਰੇ ਫਿਰਦੇ ਹੋ ਆਪਣੀ ਬਹੁਤ ਹੀ ਨਜ਼ਦੀਕੀ ਰਿਸ਼ਤੇਦਾਰੀ ਵਿਚ ਇਕ ਲੜਕੀ, ਜੋ ਬਹੁਤ ਸੋਹਣੀ ਹੈ, ਦਸਵੀਂ ਪਾਸ ਹੈ, ਉਮਰ 20 ਸਾਲ ਹੈ, ਉਸ ਵਾਸਤੇ ਰਿਸ਼ਤਾ ਭਾਲਿਓ। ਇਕ ਗੱਲ ਦਾ ਖਿਆਲ ਰੱਖਣਾ ਕਿ ਲੜਕੀ ਪਹਿਲਾਂ ਵਿਆਹੀ ਸੀ, 6 ਕੁ ਮਹੀਨੇ ਵਿਆਹੀ ਰਹੀ ਹੈ। ਆਪਾਂ ਬਹੁਤਾ ਖਰਚ ਵੀ ਨਹੀਂ ਕਰ ਸਕਾਂਗੇ। ਸਾਮਾਨ ਵੀ ਜੋ ਪਹਿਲਾਂ ਦਿੱਤਾ ਸੀ ਉਹੀ ਦੇਵਾਂਗੇ। ਜ਼ਰੂਰ ਕੋਈ ਭਾਲੋ, ਕੁੜੀ ਬਹੁਤ ਕੰਮ-ਕਾਜ ਸੰਵਾਰਨ ਵਾਲੀ ਹੈ। ਥੋੜੀ ਉਤਸੁਕਤਾ ਵਧੀ ਕਿ ਅਜਿਹਾ ਕੀ ਵਾਪਰ ਗਿਆ ਜਿਸ ਕਰਕੇ ਐਨੀ ਛੋਟੀ ਉਮਰ ਵਿਚ ਦੁਬਾਰਾ ਵਿਆਹ ਦੀ ਜ਼ਰੂਰਤ ਬਣ ਗਈ। ਉਹਨਾਂ ਦੱਸਣਾ ਸ਼ੁਰੂ ਕੀਤਾ। ਬੜਾ ਵਧੀਆ ਘਰ ਲੱਭ ਕੇ ਰਿਸ਼ਤਾ ਕੀਤਾ ਕਿਉਂਕਿ ਕੁੜੀ ਦੀ ਮਾਂ ਦੀ ਮੌਤ ਤੋਂ ਬਾਅਦ ਕੁੜੀ ਨੂੰ ਆਪਾਂ ਹੀ ਪਾਲਿਆ-ਪੜਾਇਆ ਸੀ। ਵਿਆਹ ਤੋਂ ਮਹੀਨਾ ਕੁ ਬਾਅਦ ਕੁੜੀ ਉਦਾਸ ਰਹਿਣ ਲੱਗ ਪਈ। ਅਸੀਂ ਬਹੁਤ ਜ਼ੋਰ ਲਾਇਆ ਪਰ ਕੁਝ ਨਾ ਦੱਸੇ। ਵਿਆਹ ਤੋਂ ਪੂਰੇ ਤਿੰਨ ਮਹੀਨੇ ਬਾਅਦ ਇਸ ਨੇ ਆਪਦੀ ਮਾਮੀ ਨੂੰ ਅਖੀਰ ਦੱਸ ਹੀ ਦਿੱਤਾ ਕਿ ਮੁੰਡਾ ਤਾਂ ਵਿਆਹ ਦੇ ਯੋਗ ਨਹੀਂ ਹੈ। ਮੈਂ ਕੀ ਕਰਾਂ, ਮੇਰਾ ਤਾਂ ਮਰਨ ਨੂੰ ਜੀਅ ਕਰਦਾ ਹੈ। ਗੱਲ ਸਾਰੇ ਘਰ ਵਿਚ ਹੋਈ, ਸਾਰਿਆਂ ਫੈਸਲਾ ਕੀਤਾ ਕਿ ਇਸ ਤਰ੍ਹਾਂ ਤਾਂ ਕੁੜੀ ਦੀ ਜ਼ਿੰਦਗੀ ਨੂੰ ਖਰਾਬ ਨਹੀਂ ਕਰਨਾ ਚਾਹੀਦਾ। ਹੋਰ ਪੁੱਛ-ਪੜਤਾਲ ਤੋਂ ਇਹ ਗੱਲ ਸਾਬਤ ਹੋ ਗਈ ਸੀ ਕਿ ਲੜਕਾ-ਲੜਕੀ ਦੇ ਵਿਆਹੁਤਾ ਸਬੰਧ ਨਹੀਂ ਸਨ ਬਣੇ, ਲੜਕੀ ਨੂੰ ਘੂਰਿਆ ਗਿਆ ਕਿ ਤੂੰ ਸਾਨੂੰ ਪਹਿਲਾਂ ਕਿਉਂ ਨਹੀਂ ਸੀ ਦੱਸਿਆ ਤਾਂ ਉਸ ਕਿਹਾ ਕਿ "ਪਹਿਲਾਂ ਤਾਂ ਦਵਾਈਆਂ ਲੈਂਦੇ ਰਹੇ ਤੇ ਯਕੀਨ ਦੁਆਉਂਦੇ ਰਹੇ ਕਿ ਠੀਕ ਹੋ ਜਾਵੇਗਾ। ਪਰ ਇਨ੍ਹਾਂ ਨੂੰ ਕੋਈ ਫਰਕ ਨਹੀਂ ਪਿਆ। ਸੁਭਾਅ ਬਹੁਤ ਵਧੀਆ। ਘਰ ਵੀ ਚੰਗਾ ਹੈ ਤੇ ਮੈਨੂੰ ਵੀ ਉਮੀਦ ਸੀ ਕਿ ਇਹ ਠੀਕ ਹੋ ਜਾਣਗੇ। ਬੱਸ ਫਿਰ ਮੈਨੂੰ ਸਭ ਕੁੱਝ ਚੰਗਾ ਲੱਗਣੋਂ ਹਟ ਗਿਆ।" ਫਿਰ ਅਸੀਂ ਪੰਚਾਇਤੀ ਤੌਰ 'ਤੇ ਸਹੁਰਿਆਂ ਨਾਲ ਰਾਬਤਾ ਕਾਇਮ ਕੀਤਾ, ਸਾਰੀ ਸਥਿਤੀ ਜਦੋਂ ਦੱਸੀ ਗਈ ਤਾਂ ਸਾਰੇ ਹੈਰਾਨ। ਉਹਨਾਂ ਲੜਕੇ ਨਾਲ ਗੱਲ ਕੀਤੀ। ਲੜਕਾ ਕਹੇ "ਕਿ ਮੈਂ ਠੀਕ ਹਾਂ ਪਰ ਪਤਾ ਨਹੀਂ ਕਿਉਂ ਆਪਣੀ ਪਤਨੀ ਨਾਲ ਮੈਂ ਵਿਆਹੁਤਾ ਸਬੰਧ ਨਹੀਂ ਬਣਾ ਸਕਿਆ।" ਲੜਕੀ ਵਾਲੀ ਪੰਚਾਇਤ ਵਲੋਂ ਇਸ ਗੱਲ ਦਾ ਦਬਾਅ ਪਾਇਆ ਕਿ ਜਾਂ ਤਾਂ ਲੜਕੇ ਦੇ ਠੀਕ ਹੋਣ ਦਾ ਸਬੂਤ ਦਿਓ ਤੇ ਨਹੀਂ ਫਿਰ ਅਸੀਂ ਆਪਣੀ ਲੜਕੀ ਦਾ ਕਿਤੇ ਹੋਰ ਰਿਸ਼ਤਾ ਕਰਨ ਬਾਰੇ ਸੋਚੀਏ। ਲੜਕੇ ਵਾਲਿਆਂ ਨੇ ਪੰਚਾਇਤੀ ਤੌਰ 'ਤੇ ਤਿੰਨ ਮਹੀਨੇ ਦਾ ਸਮਾਂ ਲੈ ਲਿਆ। ਇਨ੍ਹਾਂ ਤਿੰਨਾਂ ਮਹੀਨਿਆਂ ਦੌਰਾਨ ਉਹ ਵਾਰੀ ਨਾਲ ਦੋ ਔਰਤਾਂ ਨੂੰ ਸਾਡੇ ਕੋਲ ਲੈ ਕੇ ਆਏ ਕਿ ਇਨ੍ਹਾਂ ਨੂੰ ਪੁੱਛ ਲਓ। ਔਰਤਾਂ ਨੇ ਕੁੜੀ ਵਾਲੇ ਪਰਿਵਾਰ ਨੂੰ ਕਿਹਾ ਕਿ ਲੜਕਾ ਤਾਂ ਬਿਲਕੁਲ ਠੀਕ ਹੈ। ਲੜਕੀ ਨੂੰ ਫਿਰ ਸਹੁਰੇ ਭੇਜਿਆ ਗਿਆ। ਪਰ ਪਤੀ-ਪਤਨੀ ਵਿਚ ਵਿਆਹੁਤਾ ਸਬੰਧ ਨਾ ਬਣੇ ਤੇ ਅਖੀਰ ਦੋਹਾਂ ਪੰਚਾਇਤਾਂ ਦੀ ਸਹਿਮਤੀ ਨਾਲ ਫੈਸਲਾ ਕੀਤਾ। ਲੜਕੀ ਨੂੰ ਦਿੱਤਾ ਗਿਆ ਦਾਜ-ਦਹੇਜ ਵਾਪਸ ਪੇਕੇ ਘਰ ਚੱਕ ਲਿਆਂਦਾ। ਛੇ ਮਹੀਨੇ ਹੋ ਗਏ ਹਨ ਲੜਕੀ ਨੂੰ ਘਰ ਬੈਠਿਆਂ। ਮੈਂ ਸਾਰੇ ਹਾਲਤ ਨੂੰ ਦਿਮਾਗ ਵਿਚ ਘੁੰਮਾਇਆ, ਪਿਛਲੇ ਤਜਰਬੇ ਤੇ ਝਾਤ ਮਾਰੀ। ਮੈਨੂੰ ਜਾਪਿਆ ਕਿ ਲੜਕਾ ਸਰੀਰਕ ਤੌਰ 'ਤੇ ਤਾਂ ਠੀਕ ਹੈ, ਉਸ ਨੂੰ ਕੋਈ ਮਾਨਸਿਕ ਸਮੱਸਿਆ ਹੋ ਸਕਦੀ ਹੈ। ਮੈਂ ਆਪਣੇ ਆਪ ਨਾਲ ਸਲਾਹ ਕਰਕੇ ਕਿਹਾ ਕਿ ਜੇਕਰ ਆਪਾਂ ਉਸੇ ਲੜਕੇ ਨੂੰ ਠੀਕ ਕਰ ਦੇਈਏ, ਕੀ ਲੜਕੀ ਉਸੇ ਘਰ ਵਸ ਸਕਦੀ ਹੈ? ਮੇਰੀ ਗੱਲ ਸੁਣ ਕੇ ਸਾਰੇ ਹੈਰਾਨ ਕਿ ਹੁਣ ਤਾਂ ਸਾਰਾ ਕੁਝ ਨਬੇੜੀਂ ਬੈਠੇ ਹਾਂ ਤਾਂ ਮੁੜ ਸਥਿਤੀ ਕਿਵੇਂ ਬਹਾਲ ਹੋ ਸਕਦੀ ਹੈ। ਉਹਨਾਂ ਦੀ ਵੀ ਉਤਸੁਕਤਾ ਵਧੀ ਕਿ ਇਹ ਕਿਵੇਂ ਹੋ ਸਕਦਾ ਹੈ। ਮੈਂ ਉਹਨਾਂ ਨੂੰ ਕਿਹਾ ਕਿ ਪਹਿਲਾਂ ਸਾਡੀ ਸੁਸਾਇਟੀ ਉਸ ਨੂੰ ਠੀਕ ਕਰੇਗੀ। ਠੀਕ ਹੋਣ ਉਪਰੰਤ ਜੇਕਰ ਲੜਕੀ ਦੀ ਤਸੱਲੀ ਹੋਵੇਗੀ ਤਾਂ ਉਸ ਨੂੰ ਤੋਰ ਦੇਣਾ। ਕਾਫੀ ਵਿਚਾਰ-ਵਟਾਂਦਰਾ ਹੋਇਆ। ਪਰਿਵਾਰ ਵਿਚ ਹੈਰਾਨੀ ਸੀ, ਚਾਅ ਸੀ, ਡਰ ਵੀ ਸੀ ਕਿ ਉਹਨਾਂ ਨਾਲ ਕਿਵੇਂ ਗੱਲ ਹੋਵੇ। ਅੱਗੋਂ ਉਹ ਕੋਈ ਵੀ ਜੁਆਬ ਦੇ ਸਕਦੇ ਹਨ। ਆਪਣੇ ਸਭਿਆਚਾਰ ਵਿਚ ਤਾਂ ਅਜਿਹਾ ਸੰਭਵ ਹੀ ਨਹੀਂ। ਸਾਰੀ ਸੋਚ ਵਿਚਾਰ ਤੋਂ ਬਾਅਦ ਇਹ ਫੈਸਲਾ ਹੋਇਆ ਕਿ ਲੜਕੀ ਦੇ ਮਾਮਾ-ਮਾਮੀ ਲੜਕੇ ਅਤੇ ਉਸ ਦੀ ਮਾਂ ਨੂੰ ਮਿਲ ਕੇ ਸਾਰੀ ਗੱਲ ਕਰਨਗੇ।

ਅਗਲੇ ਦਿਨ ਲੜਕੀ ਦੇ ਮਾਮਾ-ਮਾਮੀ ਲੜਕੇ ਦੇ ਪਿੰਡ ਚਲੇ ਗਏ। ਮਾਂ-ਪੁੱਤ ਦੋਨੋਂ ਘਰ ਮਿਲ ਗਏ। ਉਹ ਹੈਰਾਨ ਤੇ ਡਰੇ ਹੋਏ ਸਨ ਕਿ ਹੁਣ ਕੋਈ ਹੋਰ ਨਵੀਂ ਬਿਪਤਾ ਨਾ ਆ ਪਵੇ। ਸਾਡੇ ਦਰਮਿਆਨ ਹੋਈ ਸਾਰੀ ਗੱਲਬਾਤ ਜਦੋਂ ਲੜਕੇ ਅਤੇ ਉਸਦੀ ਮਾਂ ਨਾਲ ਸਾਂਝੀ ਹੋਈ, ਉਹਨਾਂ ਦੇ ਮਨ ਵਿਚ ਹੈਰਾਨੀ ਭਰੀ ਖੁਸ਼ੀ ਹੋਈ ਤੇ ਉਹ ਸਹਿਮਤ ਹੋ ਗਏ। ਮੈਨੂੰ ਫੋਨ ਤੇ ਸੁਨੇਹਾ ਦਿੱਤਾ ਕਿ ਲੜਕੇ ਦਾ ਪਰਿਵਾਰ ਸਹਿਮਤ ਹੈ। ਹੁਣ ਤੁਸੀਂ ਦੱਸੋ ਕੀ ਕਰਨਾ ਹੈ। ਮੈਂ ਉਹਨਾਂ ਦੇ ਕੇਸ ਅਨੁਸਾਰ ਕਿ ਮਾਨਸਿਕ ਤੌਰ ਤੇ ਠੀਕ ਕਰਨ ਦੇ ਨਾਲ ਨਾਲ ਡਾਕਟਰੀ ਦਵਾਈ ਵੀ ਦਿਵਾਉਣ ਦਾ ਫੈਸਲਾ ਲੈ ਕੇ ਸੰਗਰੂਰ ਡਾ.ਅਮਰਜੀਤ ਸਿੰਘ ਦੇ ਘਰ ਆਉਣ ਦਾ ਉਹਨਾਂ ਨੂੰ ਸਮਾਂ ਦੇ ਦਿੱਤਾ। ਲੜਕਾ-ਲੜਕੀ ਤੇ ਲੜਕੀ ਦੇ ਮਾਮੀ-ਮਾਮਾ ਮਿਥੇ ਸਮੇਂ ਤੇ ਪਹੁੰਚ ਗਏ। ਮੈਂ ਅਤੇ ਡਾ.ਸਾਹਿਬ ਨੇ ਇਕੱਠਿਆਂ ਸਾਰੀ ਜਾਣਕਾਰੀ ਲਈ। ਉਹਨਾਂ ਨੇ ਉਸ ਨੂੰ ਦੋ ਪੁੜੀਆਂ ਹੋਮਿਓਪੈਥੀ ਦੀ ਦਵਾਈ ਦੀਆਂ ਦਿੱਤੀਆਂ ਤੇ ਮੈਂ ਉਸ ਨੂੰ ਹਿਪਨੋਟਾਈਜ਼ ਕਰਕੇ ਜੋ ਕੁਝ ਹੀਣ-ਭਾਵਨਾ ਦਾ ਅਹਿਸਾਸ ਉਸ ਦੇ ਦਿਮਾਗ ਵਿਚ ਸਨ ਜਾਂ ਜੋ ਕੁਝ ਗਲਤ ਸਿਖਿਆ ਉਹ ਮਡੀਰ ਤੋਂ ਲੈ ਕੇ ਮਨ ਵਿਚ ਵਸਾਈ ਬੈਠਾ ਸੀ ਉਸ ਦੇ ਅਰਧ-ਚੇਤਨ ਮਨ ਵਿਚੋਂ ਦੂਰ ਕੀਤੇ ਅਤੇ ਪਰਿਵਾਰ ਨੂੰ ਇਹ ਆਦੇਸ਼ ਦੇ ਕੇ ਤੋਰ ਦਿੱਤਾ ਕਿ ਲੜਕਾ-ਲੜਕੀ ਇਕ ਹਫਤੇ ਇਕੱਠੇ ਰਹਿਣਗੇ। ਫਿਰ ਰਿਪੋਰਟ ਦੇਣਾ ਕਿ ਕੀ ਸਥਿਤੀ ਹੈ। ਅਗਲੀ ਸਵੇਰੇ 7 ਵਜੇ ਫੋਨ ਦੀ ਘੰਟੀ ਵੱਜੀ, ਫੋਨ ਚੁੱਕਿਆ ਤਾਂ ਜਿਵੇਂ ਮਨ ਵਿਚ ਉਡੀਕ



ਹੀ ਸੀ, ਅੱਗੋਂ ਆਈ ਅਵਾਜ਼ ਪਛਾਣੀ ਤਾਂ ਸੁਨੇਹਾ ਮਿਲਣ ਤੋਂ ਪਹਿਲਾਂ ਹੀ ਮਨ ਖੁਸ਼ ਹੋ ਗਿਆ ਤੇ ਸੁਨੇਹਾ ਵੀ ਚੰਗਾ ਹੀ ਮਿਲਿਆ ਕਿ ਰਜਿੰਦਰ ਸਭ ਠੀਕ ਹੈ। ਮੈਂ ਫਿਰ ਕਿਹਾ ਕਿ ਘੱਟੋ-ਘੱਟ ਇਕ ਹਫਤੇ ਤੋਂ ਬਾਅਦ ਆਪਾਂ ਗਰੰਟੀ ਸਮਝਾਂਗੇ। ਮੈਨੂੰ ਤਾਂ ਭਾਵੇਂ ਗਰੰਟੀ ਹੀ ਸੀ ਪਰ ਜੋ ਹਾਲਾਤ ਪਿਛਲੇ ਇਕ ਸਾਲ ਵਿਚ ਬਣੇ ਸਨ ਉਹਨਾਂ ਨੂੰ ਸਾਫ ਕਰਨ ਖਾਤਰ ਤਸੱਲੀ ਜ਼ਰੂਰੀ ਸੀ। ਮੁੜ ਪੰਚਾਇਤਾਂ ਜੁੜੀਆਂ, ਦੁਬਾਰਾ ਤੋਰ-ਤਰਾਈ ਹੋਈ ਤੇ ਅੱਜ ਉਸ ਪਰਿਵਾਰ ਵਿਚ ਦੋ ਬੱਚਿਆਂ ਨੇ ਜਨਮ ਲਿਆ ਹੋਇਆ ਹੈ ਤੇ ਪਰਿਵਾਰ ਖੁਸ਼ੀਆਂ ਭਰਿਆ ਜੀਵਨ ਬਸਰ ਕਰ ਰਿਹਾ ਹੈ।

**ਵਿਆਖਿਆ:** ਵਿਆਹੁਤਾ ਜੀਵਨ ਮਨੁੱਖੀ ਵੰਸ਼ ਨੂੰ ਅੱਗੇ ਤੋਰਨ ਦੀ ਪਵਿੱਤਰ ਤੇ ਜ਼ਰੂਰੀ ਪ੍ਰੀਕ੍ਰਿਆ ਹੈ ਜਿਸ ਵਿਚ ਮੁੰਡੇ-ਕੁੜੀਆਂ ਨੂੰ ਸਮਾਜਿਕ ਜ਼ਿੰਦਗੀ ਕਿਵੇਂ ਜਿਉਣੀ ਹੈ, ਆਰਥਿਕ ਜ਼ਿੰਦਗੀ ਕਿਵੇਂ ਜਿਉਣੀ ਹੈ, ਘਰੇਲੂ ਜ਼ਿੰਦਗੀ ਵਿਚ ਕੀ ਕੀ ਜ਼ਿੰਮੇਵਾਰੀਆਂ ਹਨ, ਬਾਰੇ ਕਾਫੀ ਕੁਝ ਸਿਖਾਇਆ ਤੇ ਸਮਝਾਇਆ ਜਾਂਦਾ ਹੈ। ਪਰ ਜਿੱਥੋਂ ਤੱਕ ਸੈਕਸ ਪ੍ਰਤੀ ਸਿੱਖਿਆ ਦਾ ਸਬੰਧ ਹੈ ਤੇ ਜਿਹੜਾ ਅਸਲ ਵਿਚ ਵਿਆਹੁਤਾ ਜੀਵਨ ਦੀ ਸ਼ੁਰੂਆਤ ਦੀ ਸਮਾਜਿਕ, ਮਨੋਵਿਗਿਆਨਕ ਤੇ ਸਰੀਰਕ ਪ੍ਰਵਿਰਤੀ ਦੀ ਪੂਰਤੀ ਦੀ ਸਾਡੇ ਸਭਿਆਚਾਰ ਅਨੁਸਾਰ ਨੀਂਹ ਹੈ, ਇਹ ਜਿੰਨਾ ਗੰਭੀਰ ਤੇ ਅਤਿ-ਜ਼ਰੂਰੀ ਮਸਲਾ ਹੈ ਉਨਾ ਹੀ ਸਾਡਾ ਸਮਾਜ ਇਸ ਪ੍ਰਤੀ ਅਵੇਸਲਾ ਤੇ ਸ਼ਰਮਸ਼ਾਰ ਰਹਿੰਦਾ ਹੈ। ਇਸ ਮਸਲੇ ਤੇ ਕੋਈ ਗੱਲ ਕਰਨਾ ਵੀ ਠੀਕ ਨਹੀਂ ਸਮਝਿਆ ਜਾਂਦਾ ਤੇ ਫਿਰ ਜਦੋਂ ਹਰ ਇਕ ਨੇ ਇਸ ਜ਼ਿੰਦਗੀ ਵਿਚ ਪੈਣਾ ਹੀ ਹੈ ਤਾਂ ਫਿਰ ਜਿਥੋਂ ਵੀ ਜਿਹੋ-ਜਿਹਾ ਕੁਝ ਸਿੱਖਣ-ਸੁਣਨ ਨੂੰ ਮਿਲਦਾ ਹੈ, ਮੁੰਡੇ-ਕੁੜੀਆਂ ਗ੍ਰਹਿਣ ਕਰੀ ਜਾਂਦੇ ਹਨ। ਜਿਹੜਾ ਗ੍ਰਹਿਣ ਕਰਦੇ ਹਨ ਉਹ 90 ਪ੍ਰਤੀਸ਼ਤ ਗਲਤ ਹੁੰਦਾ ਹੈ। ਹੁਣ ਤੱਕ ਆਏ ਸੁਸਾਇਟੀ ਕੋਲ ਕੇਸਾਂ ਦਾ ਜੇ ਮੁਲਅੰਕਣ ਕਰੀਏ ਤਾਂ 90 ਪ੍ਰਤੀਸ਼ਤ ਕੇਸ, ਜਿੰਨਾਂ ਦੀ ਵਿਆਹੁਤਾ ਜ਼ਿੰਦਗੀ ਸੈਕਸ ਦੀਆਂ ਸਮੱਸਿਆਵਾਂ ਨੂੰ ਲੈ ਕੇ ਖਰਾਬ ਹੋਈ ਉਹ ਸਾਰੇ ਮਨੋਵਿਗਿਆਨਕ ਤੌਰ 'ਤੇ ਮਿਲੀ ਸੈਕਸ ਪ੍ਰਤੀ ਗਲਤ ਜਾਣਕਾਰੀ ਕਾਰਨ ਹੀ ਸਨ। ਅੱਗੋਂ ਵੱਡੇ-ਵੱਡੇ ਬੋਰਡਾਂ ਵਾਲੇ ਅਖੌਤੀ ਸੈਕਸ-ਸਪੈਸ਼ਲਿਸਟ ਵੀ ਇਸ ਵਿਚ ਵਾਧਾ ਕਰ ਰਹੇ ਹਨ। ਅਖਬਾਰਾਂ ਵਿਚ ਵੱਡੇ ਵੱਡੇ ਇਸ਼ਤਿਹਾਰ ਮਰਦਾਵੀਂ ਕਮਜ਼ੋਰੀ ਦੂਰ ਕਰਨ ਦੇ ਛਪਦੇ ਹਨ। ਆਪਾਂ ਹੈਰਾਨ ਹੁੰਦੇ ਹਾਂ ਕਿ ਪ੍ਰਚਾਰ ਤੇ ਕਿੰਨਾ ਖਰਚ ਹੋ ਰਿਹਾ ਪਰ ਇਕ ਕੇਸ ਦੇ ਦੱਸਣ ਅਨੁਸਾਰ ਲੁਧਿਆਣੇ ਦੇ ਸਭ ਤੋਂ ਵੱਡੇ ਸੈਕਸ-ਸਪੈਸ਼ਲਿਸਟ ਨੇ ਕਿਵੇਂ ਉਸਦੀ ਛਿੱਲ ਲਾਹੀ। ਹਾਲਾਂ ਕਿ ਉਹ ਇਕ ਸਾਧਾਰਨ ਮਾਨਸਿਕ ਰੋਗੀ ਸੀ। ਕਿਹਾ ਗਿਆ ਕਿ 10 ਹਫਤੇ ਦਾਖਲ ਕਰਕੇ ਇਲਾਜ ਕਰਾਂਗੇ। ਪੰਜਾਹ ਹਜ਼ਾਰ ਰੁਪੈ ਪਹਿਲੇ ਹੀ ਦਿਨ ਜਮਾਂ ਕਰਵਾ ਲਏ, ਕੋਈ ਰਸੀਦ ਨਹੀਂ ਦਿੱਤੀ ਗਈ। ਕੋਈ ਵੀ ਇਲਾਜ ਨਹੀਂ ਹੋਇਆ। ਅਸਲ ਵਿਚ ਇਹੋ ਜਿਹੋ-ਜਿਹਾ ਮਸਲਾ ਹੈ ਤੇ ਇਸ ਨੂੰ ਜਿੰਨਾ ਗੁਪਤ ਰੱਖਿਆ ਜਾਂਦਾ ਹੈ ਉਨੀ ਹੀ ਜ਼ਿਆਦਾ ਲੁੱਟ ਇਸ ਰਾਹੀਂ ਕੀਤੀ ਜਾਂਦੀ ਹੈ। ਇਸ ਮਸਲੇ ਪ੍ਰਤੀ ਨਾ ਤੇ ਕੋਈ ਅਜਿਹੀ ਸਿੱਖਿਆ ਹੈ ਜਿਸ ਤੋਂ ਜਵਾਨੀ ਸੇਧ ਲੈ ਕੇ ਆਪਣੀ ਜ਼ਿੰਦਗੀ ਦਾ ਆਗਾਜ਼ ਕਰ ਸਕੇ। ਸੈਕਸ ਦੇ ਮਸਲੇ ਤੇ ਜਿੰਨੀਆਂ ਕਿਤਾਬਾਂ ਛਪੀਆਂ ਹਨ ਉਹਨਾਂ ਵਿਚੋਂ ਬਹੁਤੀਆਂ ਗਲਤ ਜਾਣਕਾਰੀ ਦਿੰਦੀਆਂ ਹਨ। ਜਿਹੜੀ ਥੋੜੀ ਬਹੁਤ ਜਾਣਕਾਰੀ ਜਣਨ-ਕ੍ਰਿਆ ਸਬੰਧੀ ਸਕੂਲੀ ਪਾਠ-ਕ੍ਰਮ ਵਿਚ ਹੈ ਉਸ ਰਾਹੀਂ ਵੀ ਕੋਈ ਸਾਰਥਕ ਸਿੱਟੇ ਨਹੀਂ ਨਿਕਲਦੇ ਕਿਉਂਕਿ ਅਜਿਹਾ ਮਾਹੌਲ ਹੀ ਨਹੀਂ ਹੈ, ਸਗੋਂ ਅਜਿਹੇ ਪਾਠਾਂ ਨੂੰ ਆਪੇ ਕਰ ਲਿਓ ਜਾਂ ਕੋਈ ਹੋਰ ਪੋਲਾ-ਪਤਲਾ ਜਿਹਾ ਦੱਸ ਕੇ ਪਾਠ ਲੰਘਾ ਦਿੱਤਾ ਜਾਂਦਾ ਹੈ। ਅਸਲ ਵਿਚ ਦਸਵੀਂ ਸ਼੍ਰੇਣੀ ਤੋਂ ਬਾਅਦ ਇਕ ਨਿਯਮ-ਬੱਧ ਸਿਲੇਬਸ ਵਿਚ ਇਸ ਵਿਸ਼ੇ ਦੀ ਜਾਣਕਾਰੀ ਹੋਣੀ ਬਹੁਤ ਜ਼ਰੂਰੀ ਹੈ। ਇਸ ਵਿਸ਼ੇ ਤੇ ਅਧਿਆਪਕਾਂ ਦੇ ਵੀ ਵਿਸ਼ੇਸ਼ ਸਿੱਖਿਆ ਕੈਂਪ ਲੱਗਣੇ ਚਾਹੀਦੇ ਹਨ। ਬਾਕੀ ਜਿੱਥੋਂ ਤੱਕ ਨਾ ਪੜ੍ਹਨ ਵਾਲਿਆਂ ਲਈ ਸੈਕਸ ਸਿੱਖਿਆ ਦਾ ਸਬੰਧ ਹੈ ਇਹ ਮਸਲਾ ਵਾਲੰਟਰਲੀ ਕੰਮ ਕਰਨ ਵਾਲੇ ਕਲੱਬਾਂ ਅਤੇ ਸੰਸਥਾਵਾਂ ਨੂੰ ਆਪਣੇ ਹੱਥ ਲੈ ਕੇ ਚੇਤਨਾ ਦੇਣ ਦਾ ਕੰਮ ਕਰਨਾ ਚਾਹੀਦਾ ਹੈ।

ਜਿੱਥੋਂ ਤੱਕ ਇਸ ਕੇਸ ਦਾ ਸਬੰਧ ਹੈ ਲੜਕੇ ਦੇ ਪਿਤਾ ਦੀ ਮੌਤ ਹੋਣ ਕਾਰਨ ਉਸਦਾ ਪਾਲਣ-ਪੋਸਣ ਉਸ ਦੀ ਮਾਂ ਨੇ ਬੜੇ ਲਾਡ-ਪਿਆਰ ਨਾਲ ਕੀਤਾ ਪਰ ਉਹ ਮਾਂ ਦੀ ਸਿੱਖਿਆ ਕਾਰਨ ਘਰ ਦਾ ਕੰਮ-ਕਾਰ, ਖੇਤ ਦਾ ਕੰਮ-ਕਾਰ ਵਿਚ ਹੀ ਰੁੱਝਿਆ ਰਿਹਾ। ਪਿਤਾ ਦੀ ਮੌਤ ਕਾਰਨ ਪੜ੍ਹਾਈ ਵੀ ਜਾਰੀ ਨਾ ਰਹੀ। ਸੱਤਵੀਂ ਜਮਾਤ ਵਿਚੋਂ ਹਟ ਗਿਆ। ਬੱਸ ਸੰਗਾਊ ਜਿਹੇ ਸੁਭਾਅ ਕਾਰਨ ਕਿਸੇ ਨਾਲ ਵੀ ਜ਼ਿਆਦਾ ਬੋਲਦਾ ਨਹੀਂ ਸੀ। ਜਿੰਨੀ ਕੁ ਜਾਣਕਾਰੀ ਉਸ ਨੂੰ ਆਲੇ-ਦੁਆਲੇ ਤੋਂ ਵਿਆਹੁਤਾ ਜ਼ਿੰਦਗੀ ਬਾਰੇ ਮਿਲੀ ਉਹ ਵੀ ਅਧੂਰੀ ਹੀ ਸੀ। ਸਭ ਤੋਂ ਵੱਡੀ ਗੱਲ ਜਿਹੜੀ ਨੇ ਇਸ ਵਿਚ ਰੋਲ ਕੀਤਾ ਤੇ ਉਹ ਹੀਣ-ਭਾਵਨਾ ਦਾ ਸ਼ਿਕਾਰ ਹੋਇਆ ਕਿ ਲੜਕੀ ਉਸ ਤੋਂ ਜ਼ਿਆਦਾ ਪੜੀ ਲਿਖੀ ਹੈ, ਉਸ ਤੋਂ ਜ਼ਿਆਦਾ ਸੋਹਣੀ ਸੀ ਤੇ ਉਂਝ ਵੀ ਮੁੰਡੇ ਦੀ ਸ਼ਖਸ਼ੀਅਤ ਦੇ ਮੁਕਾਬਲੇ ਕੁੜੀ ਤੇਜ-ਤਰਾਰ। ਇਹ ਸਾਰੀਆਂ ਗੱਲਾਂ ਨੇ ਕੁੱਲ ਮਿਲਾ ਕੇ ਆਪਣੀ ਪਤਨੀ ਅੱਗੇ ਹੀਣ-ਭਾਵਨਾ ਦਾ ਅਹਿਸਾਸ ਕਰਵਾ ਦਿੱਤਾ। ਭਾਵੇਂ ਕਿ ਮੁੰਡਾ ਸਰੀਰਕ ਤੌਰ 'ਤੇ ਬਿਲਕੁਲ ਤੰਦਰੁਸਤ ਸੀ ਪਰ ਉਸਦੀ ਮਨੋਵਿਗਿਆਨਕ ਸਥਿਤੀ ਆਪਣੀ ਪਤਨੀ ਦਾ ਸਾਹਮਣਾ ਕਰਨ ਤੋਂ ਅਸਮਰਥ ਸੀ। ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿਸੇ ਤਰ੍ਹਾਂ ਦਾ ਵੀ ਮਾਨਸਿਕ ਦਬਾਅ ਮਨੁੱਖ ਦੇ ਕਾਮੁਕ ਸਬੰਧ ਵਿਚ ਗੜਬੜ ਪੈਦਾ ਕਰ ਸਕਦਾ ਹੈ।

*ਰਜਿੰਦਰ ਭਦੌੜ*

## ਮਾਝਾ ਜ਼ੋਨ:

ਤਿੰਨ-ਚਾਰ ਮਹੀਨੇ ਪਹਿਲਾਂ ਖਿਲਚੀਆਂ ਦੇ ਇਕ ਪਰਿਵਾਰ ਨੇ ਲੜਕੇ ਦਾ ਵਿਆਹ ਕੀਤਾ। ਘਰ ਵਿਚ ਖੁਸ਼ੀਆਂ ਦਾ ਮਾਹੌਲ ਚੱਲ ਰਿਹਾ ਸੀ ਕਿ ਅਚਾਨਕ ਅਜਿਹੀ ਘਟਨਾ ਵਾਪਰੀ ਕਿ ਪਰਿਵਾਰ ਦੇ ਮੈਂਬਰਾਂ ਨੂੰ ਖੁਸ਼ੀਆਂ ਖਤਮ ਹੁੰਦੀਆਂ ਜਾਪੀਆਂ। ਵਿਆਹ ਦੇ ਤੀਜੇ ਦਿਨ ਹੀ ਜਦੋਂ ਨਵੀਂ ਆਈ ਨੂੰਹ ਨੂੰ ਪਿੰਡ ਦੇ ਬਾਹਰ ਪਰਿਵਾਰ ਦੇ ਜਠੇਰੇ ਦੀ ਜਗ੍ਹਾ ਉਪਰ ਮੱਥਾ ਟਿਕਾਉਣ ਲਿਜਾਇਆ ਗਿਆ, ਮੱਥਾ ਟੇਕਣ ਉਪਰੰਤ ਨੂੰਹ ਨੂੰ ਅਚਾਨਕ ਦੌਰਾ ਜਿਹਾ ਪਿਆ ਤੇ ਉਸਨੇ ਜ਼ਮੀਨ ਉਪਰ ਲੇਟਣਾ ਸ਼ੁਰੂ ਕਰ ਦਿੱਤਾ ਤੇ ਫਿਰ ਸੱਪ ਵਾਂਗ ਫੁੰਕਾਰੇ ਮਾਰਨੇ ਸ਼ੁਰੂ ਵੀ ਕਰ ਦਿਤੇ। ਉਸ ਦੇ ਨਾਲ ਆਏ ਸਬੰਧਤ ਪਰਿਵਾਰਕ ਮੈਂਬਰਾਂ ਵਿਚ ਹਫੜਾ-ਤਫੜੀ ਮੱਚ ਗਈ। ਮੈਂਬਰਾਂ ਨੇ ਹੋਸ਼ ਆਉਣ ਉਪਰੰਤ ਘਰ ਲੈ ਆਂਦਾ। ਅਜੇ ਉਹ ਬਾਬੇ ਤੋਂ ਫਾਂਡਾ ਕਰਾਉਣ ਦੀਆਂ ਗੱਲਾਂ ਕਰ ਰਹੇ ਸਨ ਤਾਂ ਖਿਲਚੀਆਂ ਇਕਾਈ ਦੇ ਮੈਂਬਰਾਂ ਨੇ ਪਰਿਵਾਰ ਦੇ

ਮੈਂਬਰਾਂ ਨਾਲ ਸੰਪਰਕ ਕੀਤਾ। ਇਕਾਈ ਪ੍ਰਧਾਨ ਪਰਮਜੀਤ ਸਿੰਘ ਨੇ ਇਕੱਲੀ ਨੂੰਹ ਨੂੰ ਘਰ ਵਿਚ ਇਕ ਪਾਸੇ ਬਿਠਾ ਲਿਆ। ਉਸਨੇ ਪਏ ਦੌਰੇ ਬਾਰੇ ਕੋਈ ਜਾਣਕਾਰੀ ਨਾ ਦਿੱਤੀ। ਜਦ ਉਸਨੂੰ ਹਿਪਨੋਟਾਈਜ਼ ਕੀਤਾ ਤਾਂ ਫਿਰ ਉਸਨੇ ਜਾਣਕਾਰੀ ਦਿੱਤੀ ਕਿ ਜਦ ਉਹ 14-15ਸਾਲ ਦੀ ਸੀ ਤਾਂ ਉਨ੍ਹਾਂ ਦੇ ਘਰ ਲਾਗੇ ਇੱਕ ਜੋਗੀ ਆਇਆ। ਉਸਨੇ ਸਾਰੇ ਬੱਚਿਆਂ ਨੂੰ ਆਪੋ-ਆਪਣੇ ਘਰਾਂ 'ਚੋਂ ਆਟੇ-ਦਾਣੇ ਜਾਂ ਪੈਸੇ ਲਿਆਉਣ ਲਈ ਆਖਿਆ ਅਤੇ ਕਿਹਾ ਕਿ ਜਿਹੜਾ ਬੱਚਾ ਕੁਝ ਵੀ ਨਹੀਂ ਲੈ ਕੇ ਆਵੇਗਾ ਉਸਨੂੰ ਇਹ ਸੱਪ ਤੁਰਦਿਆਂ-ਫਿਰਦਿਆਂ ਜਾਂ ਸੁਪਨੇ ਵਿਚ ਡੰਗ ਮਾਰਦਾ ਰਹੇਗਾ। ਜਦ ਮੈਂ ਘਰ ਗਈ ਤਾਂ ਮੈਨੂੰ ਘਰਦਿਆਂ ਜੋਗੀ ਨੂੰ ਆਟਾ ਜਾਂ ਦਾਣੇ ਦੇਣ ਤੋਂ ਰੋਕ ਦਿੱਤਾ। ਮੈਨੂੰ ਵਾਰ ਵਾਰ ਜੋਗੀ ਦੀ ਗਲ ਚੇਤੇ ਆਉਣ ਲੱਗੀ। ਕੁਝ ਸਮੇਂ ਬਾਅਦ ਜਦ ਮੈਂ ਜੋਗੀ ਜਾਂ ਸੱਪ ਨੂੰ ਵੇਖਦੀ ਹਾਂ ਤਾਂ ਅਜਿਹੇ ਦੌਰੇ ਪੈਂਦੇ ਹਨ। ਕਲ ਸਵੇਰੇ ਜਦ ਅਸੀਂ ਮੱਥਾ ਟੇਕ ਰਹੇ ਸੀ ਤਾਂ ਮੈਂ ਉਥੇ ਵਰਮੀ ਵਰਗੀ ਜਗ੍ਹਾ ਦੇਖੀ ਤਾਂ ਮੈਨੂੰ ਦੌਰਾ ਪੈ ਗਿਆ। ਕੇਸ ਸਪਸ਼ਟ ਸੀ। ਫਿਰ ਉਸਨੂੰ ਕੁੱਝ ਸੁਝਾਅ ਦਿੱਤੇ ਸੰਮੋਹਿਕ ਨੀਂਦ ਵਿਚ ਹੀ ਸੱਪ ਨੂੰ ਫੜ ਕੇ ਲਿਜਾਣ ਦੀ ਜਾਣਕਾਰੀ ਦਿਤੀ ਤੇ ਉਸਨੂੰ ਵਿਸ਼ਵਾਸ਼ ਦਿੱਤਾ ਕਿ ਇਹ ਸੱਪ ਸਦਾ ਲਈ ਲਿਜਾ ਰਹੇ ਹਾਂ, ਤੈਨੂੰ ਕਦੇ ਵੀ ਨਹੀਂ ਡਰਾਵੇਗਾ। ਹੁਣ ਪਰਿਵਾਰ ਦੀ ਉਹ ਨੂੰਹ ਬਿਲਕੁਲ ਠੀਕ ਠਾਕ ਹੈ।

2. ਪੋਹ-ਮਾਘ ਦਾ ਠੰਡਾ ਮਹੀਨਾ ਸੀ। ਸਾਰੇ ਪਿੰਡ ਦਾ ਮਾਹੌਲ ਦਹਿਸ਼ਤ ਭਰਿਆ ਬਣਿਆ ਹੋਇਆ ਸੀ। ਪਿੰਡ ਦੇ ਦਲਿਤ ਪਰਿਵਾਰ ਨਾਲ ਸਬੰਧਤ ਇਕ ਵਿਅਕਤੀ ਦੇ ਘਰ ਪਿਛਲੇ ਕਈ ਦਿਨਾਂ ਤੋਂ ਇੱਟਾਂ ਰੋੜੇ ਡਿੱਗ ਰਹੇ ਸਨ। ਪਿੰਡ ਦੇ ਹਥਿਆਰਬੰਦ ਨੌਜਵਾਨ ਅਤੇ ਪੁਲਿਸ ਵਾਲਿਆਂ ਵੱਲੋਂ ਪਿੰਡ ਦੇ ਚੁਬਾਰਿਆਂ 'ਤੇ ਚੜ੍ਹ ਕੇ ਪਹਿਰਾ ਦਿੱਤਾ ਜਾ ਰਿਹਾ ਸੀ ਪਰ ਰੋੜੇ ਵੱਜਣ ਦਾ ਸਿਲਸਿਲਾ ਨਿਰੰਤਰ ਜਾਰੀ ਸੀ। ਹੁਣ ਤਾਂ ਹੋਰ ਵੀ ਹੱਦ ਹੋ ਗਈ ਜਦੋਂ ਕੋਈ ਅਣਪਛਾਤਾ ਵਿਅਕਤੀ ਘਰ'ਚ ਧਮਕੀ ਭਰਿਆ ਪੱਤਰ ਸੁੱਟ ਗਿਆ ਸੀ ਜਿਸ ਵਿਚ ਉਸ ਪਰਿਵਾਰ ਦੀ ਜਵਾਨ ਲੜਕੀ ਨੂੰ ਅਗਵਾ ਕਰਨ ਦੀ ਧਮਕੀ ਦੇ ਕੇ ਫਿਰੌਤੀ ਦੀ ਮੰਗ ਕੀਤੀ ਗਈ ਸੀ। ਹੁਣ ਤਾਂ ਬਹੁਤੇ ਲੋਕ ਇਸ ਸਾਰੇ ਸਬੱਬ ਨੂੰ ਗੈਬੀ ਵਰਤਾਰਾ ਕਹਿਣ ਲੱਗ ਪਏ ਸਨ।

ਆਖਿਰ ਸਾਰੇ ਪਾਸਿਓਂ ਨਿਰਾਸ਼ ਹੋ ਕੇ ਉਸ ਪਰਿਵਾਰ ਨੇ ਮਹਿਤਾ ਇਕਾਈ ਨਾਲ ਸੰਪਰਕ ਕੀਤਾ। ਉਸਦੇ ਨਾਲ ਉਸਦਾ ਇੱਕ ਗਵਾਂਢੀ ਲੜਕਾ ਵੀ ਸਾਡੇ ਦਫਤਰ ਆਇਆ। ਅਸੀਂ ਪੀੜਤ ਪਰਿਵਾਰ ਦੀ ਸਾਰੀ ਗੱਲ ਸੁਣੀ ਤੇ ਧਮਕੀ ਭਰੇ ਪੱਤਰ ਵੀ ਪ੍ਰਾਪਤ ਕਰ ਲਏ ਜੋ ਟੁੱਟੀ-ਫੁੱਟੀ ਪੰਜਾਬੀ 'ਚ ਲਿਖੇ ਹੋਏ ਸਨ।

ਉਸ ਸਮੇਂ ਹੀ ਤਰਕਸ਼ੀਲ ਟੀਮ ਪੀੜਤ ਪਰਿਵਾਰ ਦੇ ਘਰ ਪਹੁੰਚੀ। ਰਾਤ ਤੋਂ ਪਹਿਲਾਂ ਅਸੀਂ ਪੁਲਿਸ ਨਾਲ ਸੰਪਰਕ ਕਰਕੇ ਆਪਣੇ ਕੰਮ ਕਰਨ ਦੇ ਢੰਗ ਤੋਂ ਜਾਣੂ ਕਰਾਇਆ ਅਤੇ ਕਿਸੇ ਕਿਸਮ ਦੀ ਦਖਲਅੰਦਾਜ਼ੀ ਨਾ ਕਰਨ ਦੀ ਅਪੀਲ ਕੀਤੀ। ਦੂਸਰਾ ਕੰਮ ਅਸੀਂ ਇਹ ਕੀਤਾ ਕਿ ਛੱਤਾਂ ਉਪਰ ਚੜ੍ਹੇ ਪਹਿਰੇਦਾਰਾਂ ਨੂੰ ਪਹਿਰਾ ਛੱਡ ਕੇ ਘਰਾਂ ਨੂੰ ਜਾਣ ਦੀ ਬੇਨਤੀ ਕੀਤੀ। ਪਰ ਇਸ ਦੇ ਨਾਲ ਹੀ ਅਸੀਂ ਗੁਪਤ ਰੂਪ ਵਿਚ ਆਪਣੇ ਸਾਥੀਆਂ ਨੂੰ ਨਜ਼ਦੀਕੀ ਛੱਤਾਂ 'ਤੇ ਬਿਠਾ ਦਿੱਤਾ। ਇਸ ਸਕੀਮ ਰਾਹੀਂ ਅਸੀਂ ਇੱਟਾਂ-ਰੋੜੇ ਮਾਰਨ ਵਾਲੇ ਅਖੌਤੀ ਭੂਤ ਦਾ ਰਾਹ ਪੱਧਰਾ ਕਰਨਾ ਚਾਹੁੰਦੇ ਸਾਂ ਤਾਂ ਕਿ ਇੱਟਾਂ-ਰੋੜੇ ਮਾਰਨ ਵਾਲੇ ਦੀ ਦਿਸ਼ਾ ਦਾ ਪਤਾ ਲਗ ਸਕੇ। ਹੋਇਆ ਵੀ ਇੰਝ ਹੀ। ਥੋੜ੍ਹੀ ਹੀ ਦੇਰ 'ਚ ਇੱਟਾਂ-ਰੋੜੇ ਮਾਰਨ ਦਾ ਇਕ ਭਰਪੂਰ ਵਾਰ ਹੋਇਆ ਸਾਡੇ ਸਾਥੀਆਂ ਨੇ ਇੱਟਾਂ ਵੱਜਣ ਦੀ ਦਿਸ਼ਾ ਨੋਟ ਕਰ ਲਈ ਸੀ।

ਹੁਣ ਸਾਡੀ ਵਿਉਂਤਬੰਦੀ ਦੇ ਦੂਸਰੇ ਪੜਾਅ ਦੀ ਵਾਰੀ ਸੀ। ਅਸੀਂ ਘਰ ਦੇ ਸਾਰੇ ਮੈਂਬਰਾਂ ਨਾਲ ਅਲੱਗ ਅਲੱਗ ਤੌਰ 'ਤੇ ਮੁਲਾਕਾਤ ਕੀਤੀ। ਹਰੇਕ ਵਿਅਕਤੀ ਕੋਲੋਂ ਇਕ ਇਕ ਚਿੱਠੀ ਲਿਖਵਾਈ। ਇਕ ਇਬਾਰਤ ਧਮਕੀ ਭਰੇ ਪੱਤਰ ਨਾਲ ਮਿਲਦੀ ਜੁਲਦੀ ਸੀ। ਇਹ ਲਿਖਤ ਉਸ ਘਰ ਦੀ ਲੜਕੀ ਦੀ ਲਿਖਾਈ ਨਾਲ ਇੰਨ-ਬਿੰਨ ਮੇਲ ਖਾ ਰਹੀ ਸੀ। ਘਰ ਦੀ ਇਕ ਬਾਰੀ ਦੀਆਂ ਸੀਖਾਂ ਪਿੱਛੋਂ ਉਹ ਕਾਪੀ ਵੀ ਮਿਲ ਗਈ ਜਿਸ ਵਿਚੋਂ ਕਾਗਜ਼ ਲੈ ਕੇ ਧਮਕੀ-ਪੱਤਰ ਲਿਖੇ ਗਏ ਸਨ।

ਲੜਕੀ ਨੂੰ ਭਰੋਸੇ ਵਿਚ ਲੈਕੇ ਸਾਰੀ ਵਾਰਤਾ ਪੁੱਛੀ ਤਾਂ ਪਤਾ ਲੱਗਿਆ ਕਿ ਧਮਕੀ ਪੱਤਰ ਉਹ ਆਪ ਲਿਖਦੀ ਸੀ ਤੇ ਇੱਟਾਂ-ਰੋੜੇ ਮਾਰਨ ਵਾਲਾ ਭੂਤ ਉਹੋ ਗਵਾਂਢੀ ਲੜਕਾ ਹੀ ਸੀ ਜੋ ਸਾਡੇ ਕੋਲ ਸ਼ਿਕਾਇਤ ਕਰਨ ਵਾਲਿਆਂ ਨਾਲ ਆਇਆ ਸੀ। ਕਾਰਨ ਲੜਕੇ-ਲੜਕੀ ਦੇ ਆਪਸੀ ਸਬੰਧ ਸੀ। ਦੋਵੇਂ ਪਸ਼ੂਆਂ ਵਾਲੀ ਹਵੇਲੀ ਵਿਚ ਮਿਲਦੇ ਸਨ। ਪਰ ਪਿਛਲੇ ਦਿਨੀ ਫੌਜੀ ਲੜਕੇ ਦੀ ਸ਼ਾਦੀ ਕਾਰਨ ਘਰ 'ਚ ਹੋਈ ਚਹਿਲ-ਪਹਿਲ ਇਸ ਮੇਲ ਵਿਚ ਰੁਕਾਵਟ ਬਣ ਰਹੀ ਸੀ ਜਿਸ ਕਾਰਨ ਉਹ ਮੁੰਡਾ ਘਰ ਦੇ ਪਿਛਵਾੜਿਓਂ ਰੋੜੇ ਮਾਰਦਾ ਸੀ ਤਾਂ ਜੋ ਘਰ 'ਚ ਦਹਿਸ਼ਤ ਬਣੀ ਰਹੇ ਅਤੇ ਦੋਵੇਂ ਆਪਸ 'ਚ ਮਿਲ ਸਕਣ। ਫਿਰੌਤੀ ਮੰਗਣ ਦਾ ਕਾਰਨ ਉਨ੍ਹਾਂ ਦੋਨਾਂ ਦੀ ਮਿਲੀਭੁਗਤ ਸੀ ਤਾਂਕਿ ਉਹ ਇਹ ਮਿਲਦੇ ਹੀ ਭੱਜ ਜਾਣ ਤੇ ਬਾਹਰ ਜਾ ਕੇ ਵਿਆਹ ਕਰਵਾ ਸਕਣ ਤੇ ਘਰ ਵਸਾ ਸਕਣ। ਲੜਕੀ ਨੂੰ ਸਮਝਾ ਦਿੱਤਾ ਗਿਆ। ਸਾਰੀ ਗੱਲ ਗੁਪਤ ਰੱਖੀ ਗਈ। ਹੁਣ ਇੱਟਾਂ ਰੋੜੇ ਨਹੀਂ ਵੱਜਦੇ।

**ਦਲਜੀਤ ਸਿੰਘ ਡਾਕਟਰ**

# ਗ਼ਜ਼ਲ

***ਗੁਰਮੀਤ ਸੋਹੀ ਅਲਾਲ***

ਕਿਉਂ ਲੋਕ ਵਹਿਮਾਂ-ਭਰਮਾਂ ਦੇ ਸ਼ਿਕਾਰ ਹੋ ਗਏ,
ਮਾਨਸਿਕਤਾ ਦੇ ਪੱਖੋਂ ਕਿਉਂ ਬਿਮਾਰ ਹੋ ਗਏ।
ਨਕਲੀ ਸਾਧੂਆਂ ਦੇ ਤਾਂ ਹੁੰਦੇ ਪਾਖੰਡ ਝੂਠੇ,
ਉਹਨਾਂ ਅੱਗੇ ਕਿਉਂ ਲੋਕ ਲਾਚਾਰ ਹੋ ਗਏ।

ਭੂਤ-ਪ੍ਰੇਤ ਸਭ ਆਪਣੇ ਮਨ ਦਾ ਡਰ ਏ,
ਇਸ ਡਰ ਪਿੱਛੇ ਕਿਉਂ ਜੀਣੇ ਦੁਸ਼ਵਾਰ ਹੋ ਵਏ।
ਸਾਰੇ ਦਿਨ ਤਾਂ ਹੁੰਦੇ ਨੇ ਇੱਕੋ ਜਿਹੇ,
ਮੰਗਲ, ਵੀਰ, ਸ਼ਨੀ ਕਿਉਂ ਖਾਸ ਵਾਰ ਹੋ ਗਏ।

ਜਾਦੂ-ਟੂਣਿਆਂ ਪਿੱਛੇ ਇਵੇਂ ਲੋਕੀਂ ਭੱਜੇ ਫਿਰਦੇ,
ਪਤਾ ਨਹੀਂ ਕਦ, ਕਿਵੇਂ ਇਸ ਘੋੜੀ ਤੇ ਸਵਾਰ ਹੋ ਗਏ।
ਸੋਹੀ ਨੇ ਕਦੇ ਨਾ ਛੱਡਿਆ ਇਹਨਾਂ ਨੂੰ ਸਮਝਾਣਾ,
ਬੇਸਮਝੇ, ਅੱਜ ਦੇ ਇਹ ਕਿਹੋ ਜਿਹੇ ਸਰਦਾਰ ਹੋ ਗਏ।



# ਹੱਡ-ਬੀਤੀਆਂ:

## 1. ਜਠੇਰੇ

ਕੁੱਝ ਸਾਲਾਂ ਬਾਦ ਜਦ ਮੈਂ ਪੰਜਾਬ ਗਿਆ ਤਾਂ ਮੈਂ ਸਫਰ ਕਰਦਿਆਂ ਪਿੰਡਾਂ ਵਿਚ ਥਾਂ ਥਾਂ ਤੇ ਬੋਰਡ ਲੱਗੇ ਹੋਏ ਵੇਖੇ। ਬੋਰਡਾਂ ਤੇ ਇਹ ਸ਼ਬਦ ਸਨ, ਜੱਖੂ ਗੋਤ ਦੇ ਜਠੇਰੇ, ਚੁੰਬਰ ਗੋਤ ਦੇ ਜਠੇਰੇ, ਜੌਹਲ ਗੋਤ ਦੇ ਜਠੇਰੇ ਆਦਿ। ਵੇਖਣ ਤੋਂ ਪਤਾ ਲੱਗਾ ਕਿ ਇਨ੍ਹਾਂ ਥਾਵਾਂ ਤੇ ਅੱਛੀਆਂ ਇਮਾਰਤਾਂ ਬਣ ਚੁੱਕੀਆਂ ਹਨ ਅਤੇ ਝੰਡੇ ਲਹਿਰਾ ਰਹੇ ਹਨ। ਕੁਝ ਸੇਵਾਦਾਰ ਸਦਾ ਸੇਵਾ ਵਿਚ ਜੁਟੇ ਰਹਿੰਦੇ ਹਨ। ਇਕ ਦਿਨ ਮੈਂ ਆਪਣੇ ਹਮਉਮਰ ਜਮਾਤੀ ਨਾਲ ਗੱਲ ਕੀਤੀ ਕਿ ਪੰਜ ਸਾਲ ਪਹਿਲਾਂ ਤਾਂ ਇਹੋ ਜਿਹਾ ਕੁਝ ਨਹੀਂ ਸੀ ਫਿਰ ਇਤਨੀ ਜਲਦੀ ਇਹ ਸਾਰਾ ਕੁਝ ਕਿਸ ਤਰ੍ਹਾਂ ਹੋ ਗਿਆ। ਉਸਨੇ ਦੱਸਿਆ ਕਿ ਅਜੇ ਤਾਂ ਤੁਸੀਂ ਕੁਝ ਨਹੀਂ ਵੇਖਿਆ। ਇਹਨਾਂ ਥਾਵਾਂ ਤੇ ਮੇਲੇ ਲਗਦੇ ਹਨ। ਬਹੁਤ ਲੋਕ ਇਕੱਠੇ ਹੁੰਦੇ ਹਨ। ਕਲਾਕਾਰ ਆਉਂਦੇ ਹਨ। ਲੋਕਾਂ ਦਾ ਵਿਸ਼ਵਾਸ਼ ਹੈ ਕਿ ਮਰ ਚੁੱਕੇ ਪ੍ਰਾਣੀ ਤੰਗ ਕਰ ਰਹੇ ਹਨ, ਕਰੜਾਈ ਕਰਦੇ ਹਨ, ਰੋਜ਼ਾਨਾ ਆਫਤਾਂ ਲਿਆ ਰਹੇ ਹਨ। ਜਠੇਰਿਆਂ ਦੀਆਂ ਥਾਵਾਂ ਬਣਾਕੇ ਉਨ੍ਹਾਂ ਨੂੰ ਪੂਜਿਆ ਜਾ ਰਿਹੈ ਕਿ ਸਾਨੂੰ ਬਖਸ਼ਿਆ ਜਾਵੇ ਅਤੇ ਮਿਹਰ ਕੀਤੀ ਜਾਵੇ।

ਕੁਝ ਜ਼ਿਆਦਾ ਪੜਤਾਲ ਕਰਨ ਤੋਂ ਪਤਾ ਲੱਗਾ ਕਿ ਇਹ ਜਠੇਰਿਆਂ ਤੇ ਥਾਵਾਂ ਜ਼ਿਆਦਾ ਤੌਰ 'ਤੇ ਦਲਿਤਾਂ ਨੇ ਬਣਾਈਆਂ ਹੋਈਆਂ ਹਨ ਜਿਹੜੇ ਕਿ ਭਾਰਤੀ ਸਮਾਜ ਵਿਚ ਗੁਲਾਮੀ ਦਾ ਸ਼ਿਕਾਰ ਵਧੇਰੇ ਹਨ। ਕੁਝ ਥਾਵਾਂ ਤੇ ਜੱਟ ਅਤੇ ਹੋਰ ਜਾਤੀਆਂ ਦੇ ਲੋਕਾਂ ਨੇ ਵੀ ਜਠੇਰਿਆਂ ਦੀਆਂ ਥਾਵਾਂ ਬਣਾਈਆਂ ਹੋਈਆਂ ਹਨ। ਪੰਜਾਬ ਵਿਚ ਬਹੁਤ ਦਲਿਤਾਂ ਅਤੇ ਜੱਟਾਂ ਦਾ ਗੋਤ ਵੀ ਉਹੋ ਹੀ ਜਿਵੇਂ ਕਲੇਰ, ਸੁਮਨ, ਬੈਂਸ, ਢੰਡਾ ਆਦਿ। ਜਦ ਇਹਨਾਂ ਗੋਤਾਂ ਦੇ ਜਠੇਰਿਆਂ ਦੀਆਂ ਥਾਵਾਂ ਵਿਚ ਜੁਟੇ ਸੇਵਾਦਾਰਾਂ ਤੋਂ ਜਾਣਕਾਰੀ ਹਾਸਲ ਕੀਤੀ ਤਾਂ ਪਤਾ ਲੱਗਾ ਕਿ ਉਹ ਦਲਿਤ ਹੀ ਸਨ। ਮੇਰੇ ਪੁੱਛਣ ਤੇ ਉਹਨਾਂ ਜਵਾਬ ਦਿੱਤਾ ਕਿ ਇਹਨਾਂ ਗੋਤਾਂ ਨਾਲ ਸਬੰਧਤ ਜੱਟ ਇੱਥੇ ਨਹੀਂ ਆਉਂਦੇ ਕਿ ਅਸੀਂ ਦਲਿਤਾਂ ਨਾਲੋਂ ਉਚੇ ਹਾਂ।

ਜਿਉਂ ਹੀ ਜੇਠ ਦਾ ਮਹੀਨਾ ਸ਼ੁਰੂ ਹੋਇਆ ਰੋਜ਼ਾਨਾ ਅਜੀਤ ਅਤੇ ਜੱਗਬਾਣੀ ਵਿਚ ਇਸ਼ਤਿਹਾਰ ਛਪਣੇ ਸ਼ੁਰੂ ਹੋਏ। ਜਠੇਰਿਆਂ ਤੇ ਮੇਲੇ ਲੱਗਣ ਦੀ ਲੋਕਾਂ ਨੂੰ ਜਾਣਕਾਰੀ ਮਿਲਣ ਲੱਗ ਪਈ। ਇਕ ਦਿਨ ਮੈਂ ਆਪਣੇ ਪਿੰਡ ਨੂੰ ਜਾਣ ਵਾਸਤੇ ਗੁਰਾਇਆਂ ਤੋਂ ਟੈਂਪੂ ਵਿਚ ਬੈਠਾ ਸੀ। ਅੱਤ ਦੀ ਗਰਮੀ ਸੀ। ਇਕ ਵੱਡੀ ਭੀੜ ਨੇ ਆ ਕੇ ਟੈਂਪੂ ਨੂੰ ਤੁੰਨ ਦਿੱਤਾ। ਨੌਜਵਾਨ ਮਰਦ-ਔਰਤਾਂ, ਬੱਚੇ-ਬੁੱਢੇ ਸਾਰੇ ਭੀੜ ਵਿਚ ਸ਼ਾਮਲ ਸਨ। ਮੈਂ ਆਪਣੀ ਸੀਟ ਇਕ ਸਿਆਣੇ ਬਜ਼ੁਰਗ ਨੂੰ ਦੇ ਦਿਤੀ ਤੇ ਇਕ ਪਾਸੇ ਟੈਂਪੂ ਤੇ ਖੜ ਗਿਆ। ਟੈਂਪੂ ਚੱਲਣ ਤੇ ਮੈਂ ਬਜ਼ੁਰਗ ਨੂੰ ਪੁੱਛਿਆ ਇਤਨੀ ਕੜਕਦੀ ਧੁੱਪ ਵਿੱਚ ਕਿੱਥੇ ਜਾ ਰਹੇ ਹੋ? ਉਸ ਤੋਂ ਪਤਾ ਲੱਗਾ ਕਿ ਸਾਰੀ ਭੀੜ ਪਿੰਡ ਘੁੜਕਾ ਵਿਖੇ ਜੱਖੂ ਗੋਤ ਦੇ ਜਠੇਰਿਆਂ ਦੇ ਮੇਲੇ ਤੇ ਸ਼ਾਮਲ ਹੋਣ ਜਾ ਰਹੀ ਹੈ। ਇਕ ਭੈਣ ਨੂੰ ਮੈਂ ਪੁੱਛਿਆ ਕਿ ਤੇਰੇ ਘਰ ਕੋਈ ਬਜ਼ੁਰਗ ਹੈ? ਉਹ ਬੋਲੀ ਸਹੁਰਾ ਕੁਝ ਸਾਲ ਪਹਿਲਾਂ ਮਰ ਗਿਆ ਸੀ। ਸੱਸ ਹੈ, ਤੁਰ ਫਿਰ ਨਹੀਂ ਸਕਦੀ, ਨਹੀਂ ਤਾਂ ਮੇਲੇ ਤੇ ਲਿਆਉਣੀ ਸੀ। ਮੈਂ ਕਿਹਾ ਭੈਣ ਤੇਰੀ ਜਿਉਂਦੀ ਸੱਸ ਨੂੰ ਤੇਰੀ ਘਰ ਜ਼ਿਆਦਾ ਲੋੜ ਹੈ। ਉਹਨੂੰ ਘਰ ਜਿਉਂਦੀ ਨੂੰ ਛੱਡ ਕੇ ਮਰਿਆਂ ਤੇ ਲੱਗ ਰਹੇ ਮੇਲੇ ਤੇ ਸਮਾਂ ਅਤੇ ਪੈਸਾ ਬਰਬਾਦ ਕਰਨ ਜਾ ਰਹੀ ਹੈਂ। ਕੁਝ ਪਲ ਵਾਸਤੇ ਭੀੜ ਚੁੱਪ ਕਰ ਗਈ। ਮੇਰਾ ਪਿੰਡ ਤੱਖਰ ਆ ਗਿਆ। ਮੈਂ ਉਤਰ ਗਿਆ। ਟੈਂਪੂ ਘੁੜਕੇ ਨੂੰ ਰਵਾਨਾ ਹੋ ਗਿਆ।

ਦੂਸਰੇ ਦਿਨ ਅਜੇ ਸਵੇਰਾ ਹੀ ਸੀ। ਪਿੰਡ ਦੇ ਪ੍ਰਾਈਮਰੀ ਸਕੂਲ ਦਾ ਮਾਸਟਰ ਮਿਲਣ ਆਇਆ। ਮਾਸਟਰ ਰਾਮ ਪ੍ਰਕਾਸ਼ ਨੇ ਗੱਲ ਸ਼ੁਰੂ ਕੀਤੀ। ਬਾਬੂ ਜੀ ਮੈਨੂੰ ਪਤਾ ਲੱਗਾ ਸੀ ਤੁਸੀਂ ਇੰਗਲੈਂਡੋਂ ਆਏ ਹੋ, ਪਿੰਡ ਦੇ ਸਕੂਲ ਵਿਚ ਬਿਜਲੀ ਨਹੀਂ ਹੈ। ਤੁਸੀਂ ਸਕੂਲ ਵਿਚ ਬਿਜਲੀ ਲਵਾ ਦਿਓ, ਬਹੁਤ ਗਰਮੀ ਹੈ। ਕੋਈ ਦਾਨੀ ਪੱਖੇ ਵੀ ਲਵਾ ਦੇਵੇਗਾ। ਮਾਸਟਰ ਦੀ ਗੱਲ ਸੁਣ ਕੇ ਮੈਂ ਹੈਰਾਨ ਹੋ ਗਿਆ। ਸਕੂਲ ਵਿਚ ਬਿਜਲੀ ਨਹੀਂ ਜਦ ਕਿ ਪਿੰਡ ਵਿਚ ਬਹੁਤ ਦੇਰ ਤੋਂ ਬਿਜਲੀ ਹੈ। ਮਾਸਟਰ ਨੂੰ ਮੈਂ ਕਿਹਾ ਇਹ ਕੰਮ ਮੈਂ ਕਰ ਦੇਵਾਂਗਾ। ਮਾਸਟਰ ਦੀ ਹਾਜ਼ਰੀ ਵਿਚ ਹੀ ਪਿੰਡ ਦੇ ਦਲਿਤਾਂ ਦਾ ਇਕ ਵਫਦ ਮਿਲਣ ਆ ਗਿਆ। ਉਹਨਾਂ ਵਿਚ ਦੋ ਪੰਚ ਸਨ। ਉਹਨਾਂ ਵਿਚੋਂ ਇਕ ਨੇ ਗੱਲ ਸ਼ੁਰੂ ਕੀਤੀ, 'ਕੱਲ ਨੂੰ ਆਪਣੇ ਜਠੇਰੇ ਗੁਰਾਂਈਂ ਵੱਡਾ ਮੇਲਾ ਹੈ। ਥੋੜ੍ਹੇ ਸਾਲਾਂ ਵਿਚ ਵਧੀਆ ਕਮਰੇ ਬਣਾ ਦਿੱਤੇ ਹਨ। ਬਿਜਲੀ ਲਗਾ ਲਈ ਸੀ। ਕਈ ਪੱਖੇ ਲਗਾਏ ਸਨ। ਤੂੰ ਵਲੈਤੋਂ ਆਇਆਂ, ਚੰਗਾ ਦਾਨ ਕਰ।' ਮੈਂ ਆਪਣੇ ਭਰਾਵਾਂ ਨੂੰ ਬੇਨਤੀ ਕੀਤੀ। ਮਾਸਟਰ ਸਕੂਲ ਵਿਚ ਬਿਜਲੀ ਲਗਵਾਉਣ ਵਾਸਤੇ ਮੇਰੇ ਕੋਲ ਆਇਆ ਸੀ। ਅਮੀਰਾਂ ਦੇ ਬੱਚੇ ਕਾਰਾਂ ਵਿਚ ਮਾਡਲ ਸਕੂਲਾਂ ਵਿਚ ਫਗਵਾੜੇ ਅਤੇ ਗੁਰਾਈਂ ਜਾਂਦੇ ਹਨ। ਤੁਹਾਡੇ ਸਭਨਾਂ ਦੇ ਬੱਚੇ ਪਿੰਡ ਦੇ ਸਰਕਾਰੀ ਸਕੂਲ ਵਿਚ ਪੜ੍ਹਦੇ ਹਨ। ਸਕੂਲ ਵਿਚ ਬਿਜਲੀ ਨਹੀਂ। ਤੁਹਾਡੇ ਜਠੇਰਿਆਂ ਦੇ ਪੂਜਣ ਦੇ ਕਾਰਜ ਨਾਲੋਂ ਸਕੂਲ ਵਿਚ ਬਿਜਲੀ ਲਗਾਉਣੀ ਵਧੀਆ ਅਕਲਮੰਦੀ ਦਾ ਕਾਰਜ ਹੈ। ਮੇਰੀ ਗੱਲ ਸੁਣਕੇ ਥੋੜ੍ਹੀ ਦੇਰ ਚੁੱਪ ਰਹਿਣ ਮਗਰੋਂ ਉਹ ਬੁੜ-ਬੁੜ ਕਰਦੇ ਕਿਸੇ ਹੋਰ ਘਰ ਵੱਲ ਰਵਾਨਾ ਹੋ ਗਏ।

**ਫਕੀਰ ਚੰਦ ਚੌਹਾਨ, ਬਰਮਿੰਘਮ**

## 2. ਕਾਹੇ ਕਰੇ ਗੁੰਮਰਾਹ ਰੇ ਬਾਬਾ

ਮੇਰੇ ਗੁਰਦੇ ਵਿਚ ਪਥਰੀ ਹੈ। ਮੈਨੂੰ ਕਿਸੇ ਨੇ ਦੱਸਿਆ ਕਿ ਯੂ.ਪੀ.ਵਿਚ ਆਗਰਾ ਤੋਂ 20 ਕਿ.ਮੀ. ਦੂਰ ਡੌਂਕੀ ਪਿੰਡ ਵਿਖੇ ਇਕ ਬਾਬਾ ਮੁਨਸ਼ੀ ਦਾਸ ਬਾਲ ਯੋਗੀ ਆਸ਼ਰਮ ਹੈ, ਉਹ ਹਰ ਤਰ੍ਹਾਂ ਦੀ ਬਿਮਾਰੀ ਉਲਟੀ ਰਾਹੀਂ ਕੱਢਦਾ ਹੈ। ਮੈਂ ਇਸ ਗੱਲ ਤੇ ਕੋਈ ਵਿਸ਼ਵਾਸ਼ ਨਾ ਕੀਤਾ ਪ੍ਰੰਤੂ ਮੈਂ ਘਰ ਦੇ, ਗੁਆਂਢੀਆਂ ਅਤੇ ਇਕ ਮਰੀਜ਼ ਦੇ ਕਹੇ ਕਹਾਏ ਤੇ ਉਥੇ ਚਲਾ ਗਿਆ।

ਉਥੇ ਜਾ ਕੇ ਮੈਂ ਦੇਖਿਆ ਕਿ ਹਜ਼ਾਰਾਂ ਏਕੜ ਭੂਮੀ, ਤਿੰਨ ਕਾਰਾਂ ਮੋਬਾਈਲਾਂ ਦੇ ਮਾਲਕ ਸੁੰਨ-ਸਾਨ ਜਗ੍ਹਾ ਵਿਚ ਬੈਠੇ ਬਾਬਾ ਮੁਨਸੀ ਦਾਸ ਕੋਲ ਦੂਰ ਦੂਰ ਤੋਂ ਆਏ ਲੋਕਾਂ ਦੀ ਭਾਰੀ ਭੀੜ ਲੱਗੀ ਹੋਈ ਸੀ। ਬਾਬਾ ਹਰ ਮਰੀਜ਼ ਤੋਂ 2210 ਰੁਪੈ ਤੋਂ ਲੈਕੇ 12210 ਰੁਪੈ ਤੱਕ ਲੈਂਦਾ ਸੀ ਤੇ ਹਰ ਮਰੀਜ਼ ਨੂੰ ਇਕ ਖਾਲੀ ਬਾਲਟੀ ਦੇ ਕੇ ਨਲਕੇ ਤੋਂ ਭਰ ਕੇ ਲਿਆਣ ਲਈ ਕਹਿੰਦਾ। ਉਸ ਬਾਲਟੀ ਵਿਚ ਉਹ ਅੱਡੋ ਅੱਡੀ ਰੰਗਾਂ ਦੀ ਇਕ ਢੱਕਣ ਦਵਾਈ ਪਾ ਦਿੰਦਾ ਸੀ ਅਤੇ ਮਰੀਜ਼ ਨੂੰ 10-15 ਗਿਲਾਸ ਪਾਣੀ ਪੀਣ ਲਈ ਕਹਿੰਦਾ। ਫਿਰ ਕਮਰੇ ਦੇ ਅੰਦਰ ਲਿਜਾ ਕੇ ਉਸੇ ਬਾਲਟੀ

ਵਿਚ ਉਲਟੀ ਕਰਨ ਲਈ ਕਹਿੰਦਾ ਸੀ। ਉਹ ਬਾਹਰ ਬਾਲਟੀ ਲਿਆ ਕਿ ਲੋਕਾਂ ਨੂੰ ਵਿਖਾਉਂਦਾ ਸੀ ਕਿ ਦੇਖੋ ਪਥਰੀ ਵਾਲੇ ਦੀ ਪਥਰੀ। ਕਿਸੇ ਦੇ ਸਫੇਦ ਕੀੜੇ-ਕਾਲੇ ਕੀੜੇ, ਰਸੌਲੀ, ਕੈਂਸਰ, ਨਸਾਂ ਦੇ ਗੁੱਛੇ ਨਿਕਲੇ ਸਨ। ਮੈਂ ਉਥੇ ਪਥਰੀ ਵਾਲੇ ਤੇ ਹੋਰ ਮਰੀਜ਼ਾਂ ਨੂੰ ਆਖਿਆ ਕਿ ਤੁਸੀਂ ਹੁਣ ਜਾ ਕੇ ਅਲਟਰਾ-ਸਾਊਂਡ ਕਰਾ ਕੇ ਵੇਖੋ, ਪੈਸੇ ਮੈਂ ਦੇ ਦੇਵਾਂਗਾ। ਪਰ ਕੋਈ ਨਹੀਂ ਮੰਨਿਆ। ਮੈਂ ਸੋਚਦਾ ਸੀ ਬਿਮਾਰੀ ਤਾਂ ਨਿਕਲ ਹੀ ਨਹੀਂ ਸਕਦੀ, ਘੱਟੋ ਘੱਟ ਮੇਰੇ 2210 ਤਾਂ ਬਚਣਗੇ ਪਰ ਗੱਲ ਨਾ ਬਣੀ।

ਹਾਰ ਕੇ ਮੈਂ ਵੀ 2210 ਦੇ ਕੇ ਪਥਰੀ ਕਢਵਾਉਣ ਵਾਸਤੇ ਅੰਦਰ ਚਲਾ ਗਿਆ। ਮੈਂ ਪੂਰੀ ਨਿਗਾਹ ਰੱਖੀ ਕਿ ਬਾਬੇ ਦੀ ਕਾਰਸਤਾਨੀ ਫੜਾਂਗੇ। ਪਰ ਬਾਬਾ ਪੂਰੀ ਹੱਥ ਦੀ ਸਫਾਈ ਰਖਦਾ ਸੀ। ਜਦੋਂ ਮੈਂ ਉਲਟੀ ਕਰਨ ਲੱਗਾ ਤਾਂ ਬਾਬੇ ਨੇ ਮੇਰੀ ਪਿੱਠ ਤੇ ਦੋ-ਤਿੰਨ ਥੱਪੜ ਮਾਰੇ, ਮੈਂ ਸਮਝ ਗਿਆ ਕਿ ਬਾਬਾ ਆਪਣੀ ਹੱਥ ਦੀ ਸਫਾਈ ਦਿਖਾ ਗਿਆ। ਮੈਨੂੰ ਬਾਬੇ ਨੇ ਆਖਿਆ ਕਿ ਬਾਲਟੀ ਵਿਚ ਹੱਥ ਮਾਰ ਕੇ ਵੇਖ। ਮੈਂ ਹੱਥ ਮਾਰ ਕੇ ਵੇਖਿਆ ਤਾਂ ਉਸ ਵਿਚੋਂ ਇਕ ਪਥਰੀ ਨਿਕਲੀ। ਪਰ ਮੈਂ ਬਾਬੇ ਨੂੰ ਆਖਿਆ ਕਿ ਮੇਰੇ ਤਾਂ ਪਥਰੀਆਂ ਜ਼ਿਆਦਾ ਹਨ। ਬਾਬੇ ਨੇ ਦੋਬਾਰਾ ਉਲਟੀ ਕਰਨ ਲਈ ਆਖਿਆ। ਜਦੋਂ ਮੈਂ ਉਲਟੀ ਕਰਨ ਲੱਗਾ ਤਾਂ ਬਾਬਾ ਦੋਬਾਰਾ ਫਿਰ ਪਿੱਠ ਤੇ ਥੱਪੜ ਮਾਰ ਗਿਆ ਅਤੇ ਮੈਨੂੰ ਬਾਲਟੀ ਵਿਚ ਹੱਥ ਮਾਰਨ ਲਈ ਕਿਹਾ। ਜਦੋਂ ਮੈਂ ਹੱਥ ਮਾਰਿਆ ਤਾਂ ਬਾਲਟੀ ਵਿਚੋਂ 9 ਪਥਰੀਆਂ ਨਿਕਲੀਆਂ। ਮੈਂ ਬਾਬੇ ਨੂੰ ਜਾਣ ਬੁੱਝ ਕੇ ਨਹੀਂ ਦੱਸਿਆ ਕਿ ਮੇਰੇ ਅੰਦਰ ਸੱਤ ਪਥਰੀਆਂ ਸਨ ਕਿਉਂਕਿ ਮੈਨੂੰ ਸ਼ੱਕ ਸੀ ਕਿ ਬਾਬਾ ਸੱਤ ਪਥਰੀਆਂ ਹੱਥ ਦੀ ਸਫਾਈ ਨਾਲ ਬਾਲਟੀ ਵਿਚ ਪਾ ਦੇਵੇਗਾ। ਜਦੋਂ ਪਥਰੀਆਂ ਦੀ ਗਿਣਤੀ ਪੂਰੀ ਨਾ ਨਿਕਲੀ ਤਾਂ ਮੈਂ ਉਸੇ ਸਮੇਂ 20 ਕਿ.ਮੀ. ਦੂਰ ਆਗਰਾ ਵਿਖੇ ਅਲਟਰਾ-ਸਾਊਂਡ ਕਰਵਾ ਕੇ ਲਿਆਇਆ ਤਾਂ ਪਥਰੀਆਂ ਮੇਰੇ ਅੰਦਰ ਹੀ ਪਈਆਂ ਸਨ। ਮੈਂ ਥਾਨਾ ਡੌਂਕੀ ਗਿਆ ਅਤੇ ਮੇਰੇ 2210 ਰੁਪੈ ਮੁੜਵਾਉਣ ਲਈ ਆਖਿਆ ਅਤੇ ਕੇਸ ਦਰਜ ਕਰਵਾਉਣ ਲਈ ਕਿਹਾ ਪਰ ਬਾਬੇ ਦੀ ਪਹੁੰਚ ਹੋਣ ਕਾਰਨ ਬਾਬੇ ਤੇ ਕੇਸ ਤਾਂ ਨਾ ਬਣਿਆ ਪਰ ਮੇਰੇ 2210 ਰੁਪੈ ਦੀ ਥਾਂ 2000 ਰੁਪੈ ਜ਼ਰੂਰ ਵਾਪਸ ਹੋ ਗਏ।

ਉਸ ਤੋਂ ਬਾਅਦ ਮੈਂ ਦੈਨਿਕ ਭਾਸਕਰ ਵਿਚ 30-31 ਦਸੰਬਰ ਨੂੰ ਖਬਰ ਵੀ ਲਵਾਈ ਤਾਂ ਕਿ ਲੋਕਾਂ ਦੀਆਂ ਅੱਖਾਂ ਉਤੋਂ ਪਰਦਾ ਲਹਿ ਸਕੇ ਅਤੇ ਅਜਿਹੇ ਅੰਧ-ਵਿਸ਼ਵਾਸ਼ਾਂ ਤੋਂ ਛੁਟਕਾਰਾ ਮਿਲ ਸਕੇ। ਮੈਂ ਤਰਕਸ਼ੀਲ ਰਾਹੀਂ ਲੋਕਾਂ ਨੂੰ ਬੇਨਤੀ ਕਰਦਾ ਹਾਂ ਕਿ ਲੋਕ ਆਪਣੀ ਕਮਾਈ ਨੂੰ ਅਜਿਹੇ ਬਾਬਿਆਂ ਦੇ ਚੱਕਰਾਂ ਵਿਚ ਖਰਾਬ ਨਾ ਕਰਨ।

**ਨਰੇਸ਼ ਸਿੰਗਲਾ, ਪੱਤਰਕਾਰ,**
**ਮਨਿਆਣਾ, ਜ਼ਿਲਾ ਸੰਗਰੂਰ**

**3. ਟੂਣਾ**

ਮੈਂ ਸੀਨੀਅਰ ਸੈਕੰਡਰੀ ਸਕੂਲ, ਬਨੂੜ, ਵਿਖੇ ਪੜਦਾ ਹਾਂ। ਸਾਡੇ ਪਿੰਡ ਦੇ ਜ਼ਿਆਦਾਤਰ ਲੋਕ ਭਾਵੇਂ ਪੜ੍ਹੇ-ਲਿਖੇ ਵੀ ਹੋਣ, ਪੁਰਾਣੇ ਖਿਆਲਾਂ ਵਾਲੇ ਤੇ ਵਹਿਮਾਂ-ਭਰਮਾਂ ਵਿਚ ਵਿਸ਼ਵਾਸ਼ ਰੱਖਣ ਵਾਲੇ ਹਨ। ਮੈਂ ਕੁਝ ਦੇਰ ਪਹਿਲਾਂ ਤੋਂ ਤਰਕਸ਼ੀਲ ਦੀਆਂ ਕਿਤਾਬਾਂ ਪੜਨ ਲੱਗਾ ਹਾਂ। ਇੱਕ-ਦੋ ਕਿਤਾਬਾਂ ਪੜ੍ਹ ਕੇ ਤਾਂ ਮੇਰੇ ਅੰਦਰੋਂ ਵਹਿਮਾਂ-ਭਰਮਾਂ, ਟੂਣੇ-ਮਾਣੇ ਆਦਿ ਦਾ ਖਿਆਲ ਤਾਂ ਜਾਂਦਾ ਰਿਹਾ ਹੈ ਪਰ ਮੈਂ ਅਜੇ ਵੀ ਰੱਬ ਵਿਚ ਵਿਸ਼ਵਾਸ਼ ਕਰਦਾ ਹਾਂ। ਸ਼ਾਇਦ ਇਹ ਖਿਆਲ ਮੇਰੇ ਅੰਦਰੋਂ ਹੌਲੀ ਹੌਲੀ ਨਿਕਲ ਜਾਵੇ।

ਗੱਲ ਨਵਬਰ, 2002 ਦੀ ਹੈ। ਮੈਂ ਆਪਣੀ ਬੈਠਕ, ਜੋ ਕਿ ਘਰ ਤੋਂ ਕੁਝ ਦੂਰੀ 'ਤੇ ਹੈ, ਵਿਚ ਸੌਂਦਾ ਹਾਂ। ਸਾਡੀ ਬੈਠਕ 'ਚ ਕੋਲ ਕੁਝ ਜਗਾ ਖਾਲੀ ਪਈ ਹੈ ਜਿਥੇ ਕੋਈ ਥਾਨ ਬਣੇ ਹੋਏ ਹਨ। ਸਵੇਰੇ ਉਠ ਕੇ ਜਦੋਂ ਮੈਂ ਘਰ ਵੱਲ ਜਾਣ ਹੀ ਲੱਗਾ ਸੀ ਕਿ ਮੇਰੇ ਬਾਬਾ ਜੀ ਨੇ ਮੈਨੂੰ ਦੱਸਿਆ ਕਿ ਥਾਨਾਂ ਕੋਲ ਕਿਸੇ ਨੇ ਟੂਣਾ-ਮਾਣਾ ਕਰ ਰੱਖਿਆ ਹੈ, ਤੂੰ ਬਚਾ ਕੇ ਜਾਵੀਂ, ਉਸ ਉਤੇ ਪੈਰ ਨਾ ਧਰ ਦੇਵੀਂ। ਜਦੋਂ ਮੈਂ ਉਥੋਂ ਜਾਣ ਲੱਗਾ ਤਾਂ ਮੈਂ ਦੇਖਿਆ ਕਿ ਉਥੇ ਇਕ ਲਾਲ ਕੱਪੜਾ ਪਿਆ ਸੀ। ਕੱਪੜੇ ਕੋਲ ਹੀ ਇਕ ਨਾਰੀਅਲ ਦਾ ਗੁੱਟ, ਕੁਝ ਚੂੜੀਆਂ, ਸੰਧੂਰ, ਬਿੰਦੀਆਂ, ਇਕ ਸ਼ਰਾਬ ਦਾ ਅਧੀਆ ਤੇ ਕੁਝ ਖਾਣ ਦਾ ਸਮਾਨ ਸੀ। ਜਦੋਂ ਮੈਂ ਘਰ ਤੋਂ ਮੁੜ ਕੇ ਆਇਆ ਤਾਂ ਖਾਣ ਦੇ ਸਮਾਨ ਨੂੰ ਕੁੱਤਾ ਖਾ ਰਿਹਾ ਸੀ। ਦੋ ਦਿਨਾਂ ਤੱਕ ਬਾਕੀ ਦਾ ਸਮਾਨ ਇੰਝ ਹੀ ਪਿਆ ਰਿਹਾ। ਇਹ ਗੱਲ ਮੈਂ ਆਪਣੇ ਵੱਡੇ ਭਰਾ ਨੂੰ ਦੱਸੀ। ਅਸੀਂ ਉਥੇ ਪਏ ਨਾਰੀਅਲ ਨੂੰ ਖਾਣ ਦੀ ਸਲਾਹ ਬਣਾਈ। ਅਸੀਂ ਇਹ ਵੇਖਣਾ ਚਾਹੁੰਦੇ ਸੀ ਕਿ ਇਸ ਨੂੰ ਖਾ ਕੇ ਸਾਨੂੰ ਕੁਝ ਹੁੰਦਾ ਹੈ ਜਾਂ ਨਹੀਂ। ਪਰ ਮੇਰਾ ਭਰਾ ਕਿਸੇ ਕੰਮ ਚਲਾ ਗਿਆ। ਪਰ ਮੇਰੇ ਨਾਲ ਮੇਰੇ ਤੋਂ ਕੁਝ ਛੋਟੀ ਉਮਰ ਦੇ ਬੱਚੇ ਆ ਰਲੇ। ਅਸੀਂ ਨਾਰੀਅਲ ਦੇ ਉਪਰੋਂ ਉਸਦਾ ਕਵਰ ਲਾਕੇ ਉਸ ਵਿਚਲੇ ਖੋਪੇ ਨੂੰ ਖਾ ਗਏ। ਇਹ ਗੱਲ ਸਾਡੇ ਘਰ ਦਿਆਂ ਕੋਲ ਪਹੁੰਚ ਗਈ। ਮੇਰੇ ਮਾਤਾ ਤੇ ਪਿਤਾ ਜੀ ਨੇ ਮੈਨੂੰ ਬਹੁਤ ਗਾਲ੍ਹਾਂ ਦਿੱਤੀਆਂ। ਮਾਤਾ ਜੀ ਨੇ ਕਿਹਾ ਕਿ ਮੈਂ ਨੀ ਹੁਣ ਤੈਨੂੰ ਧਾਗੇ-ਤਵੀਤ ਕਰਵਾ ਕੇ ਦੇਣੇਂ। ਅਸੀਂ ਤਾਂ ਤੈਨੂੰ ਟੂਣਿਆਂ ਆਦਿ ਤੋਂ ਦੂਰ ਰਖਦੇ ਆਂ, ਤੂੰ ਇਹਨਾਂ ਨਾਲ ਪੰਗੇ ਲੈਂਦਾ ਏਂ।

ਮੈਂ ਮਾਤਾ ਜੀ ਨੂੰ ਬਹੁਤ ਸਮਝਾਇਆ ਕਿ ਅਜਿਹਾ ਕੁਝ ਨਹੀਂ ਹੁੰਦਾ ਜਿਹੋ-ਜਿਹਾ ਤੁਸੀਂ ਸੋਚਦੇ ਹੋ। ਕੁਝ ਉਦਾਹਰਣਾਂ ਵੀ ਦਿੱਤੀਆਂ। ਪਰ ਉਹ ਮੈਨੂੰ ਗਾਲ੍ਹਾਂ ਹੀ ਕੱਢਦੇ ਜਾਂਦੇ ਤੇ ਟੂਣੇ ਆਦਿ ਬਾਰੇ ਦਸਦੇ। ਮੈਂ ਕਿਹਾ ਕਿ ਮੈਨੂੰ ਕੁਝ ਨਹੀਂ ਹੁੰਦਾ। ਉਹ ਕਹਿੰਦੇ ਕਿ ਤੈਨੂੰ ਓਪਰੀ ਕਸਰ ਹੋਊ। ਅੰਤ ਗੱਲ ਇੱਥੇ ਹੀ ਰੁਕ ਗਈ। ਮੈਂ ਉਹਨਾਂ ਨਾਲ ਸ਼ਰਤ ਲਗਾਈ ਕਿ ਜੇਕਰ ਮੈਨੂੰ ਕੁਝ ਹੋ ਗਿਆ ਤਾਂ ਮੈਂ ਮੰਨ ਲਵਾਂਗਾ ਕਿ ਟੂਣੇ-ਮਾਣੇ ਸੱਚ ਹੁੰਦੇ ਹਨ ਤੇ ਮੈਂ ਤਰਕਸ਼ੀਲ ਵਿਚ ਵਿਸ਼ਵਾਸ਼ ਕਰਨਾ ਛੱਡ ਦੇਵਾਂਗਾ। ਪਰ ਜੇਕਰ ਮੈਨੂੰ ਕੁਝ ਨਾ ਹੋਇਆ ਤਾਂ ਤੁਹਾਨੂੰ ਵੀ ਤਰਕਸ਼ੀਲ ਵਿਚ ਵਿਸ਼ਵਾਸ਼ ਕਰਨਾ ਪਊ।

ਗੱਲ ਇੱਥੇ ਹੀ ਸਮਾਪਤ ਹੋ ਗਈ। ਹੁਣ ਤਾਂ ਆਉਣ ਵਾਲੇ ਸਮੇਂ ਵਿਚ ਹੀ ਪਤਾ ਲੱਗੂ ਕਿ ਕੀ ਹੋਵੇਗਾ।

ਜਿੱਤ ਤਰਕਸ਼ੀਲ ਦੀ ਹੁੰਦੀ ਏ ਜਾਂ ਫਿਰ ਟੂਣਿਆਂ ਦੀ?

**ਰਾਜੇਸ਼ ਕੁਮਾਰ,**
**ਪਿੰਡ ਸਨੇਟਾ (ਰੋਪੜ)**

ਜੇ ਨਾਰੀਅਲ ਨੂੰ ਵੀ ਕੁੱਤਾ ਖਾ ਸਕਦਾ ਹੁੰਦਾ ਤਾਂ ਤੁਹਾਨੂੰ ਇਹ ਕਸ਼ਟ ਨਹੀਂ ਸੀ ਕਰਨਾ ਪੈਣਾ। ਤਰਕਸ਼ੀਲ ਵਿਚਾਰਾਂ 'ਤੇ ਡਟੇ ਰਹੋ, ਕੁਝ ਨਹੀਂ ਹੋਵੇਗਾ। ਅਖੌਤੀ ਮੰਤਰ, ਸ਼ਬਦ ਕੁਝ ਨਹੀਂ ਵਿਗਾੜਦੇ ਬਸ਼ਰਤੇ ਕਿ ਖਾਧ-ਪਦਾਰਥ ਵਿਚ ਜ਼ਹਿਰ ਜਾਂ ਹੋਰ ਨੁਕਸਾਨਦਾਇਕ ਤੱਤ ਨਾ ਮਿਲਿਆ ਹੋਵੇ।

*...ਅਦਾਰਾ*



# ਬਾਲ ਜਗਤ

## ਜਾਦੂ

*ਮਾਚਿਸ ਦੀ ਖਾਲੀ ਡੱਬੀ ਅਵਾਜ਼ ਕਰਦੀ ਹੈ*

ਇੱਕ ਮਾਚਸ ਦੀ ਡੱਬੀ ਲਓ ਜਿਸ 8-10 ਤੀਲਾਂ ਹੋਣ। ਹੁਣ ਇਹ ਡੱਬੀ ਖੜਕਾ ਕੇ ਦਰਸ਼ਕਾਂ ਨੂੰ ਸੁਣਾਓ। ਤੀਲਾਂ ਦਾ ਖੜਕਾ ਸਾਫ ਸੁਣਾਈ ਦੇਵੇਗਾ। ਕਿਸੇ ਦਰਸ਼ਕ ਨੂੰ ਸਟੇਜ ਉਪਰ ਬੁਲਾਕੇ ਡੱਬੀ ਉਸ ਨੂੰ ਫੜਾ ਦਿਓ। ਉਸ ਨੂੰ ਕਹੋ ਕਿ ਡੱਬੀ ਨੂੰ ਹਿਲਾਕੇ ਖੜਕਾਵੇ। ਹਿਲਾਉਣ 'ਤੇ ਡੱਬੀ ਵਿਚੋਂ ਤੀਲਾਂ ਦੇ ਖੜਕੇ ਦੀ ਆਵਾਜ਼ ਆਵੇਗੀ। ਹੁਣ ਸਾਰਿਆਂ ਦੇ ਸਾਹਮਣੇ ਤੀਲਾਂ ਡੱਬੀ ਵਿੱਚੋਂ ਬਾਹਰ ਕੱਢਕੇ ਸਟੇਜ 'ਤੇ ਬੁਲਾਏ ਵਿਅਕਤੀ ਨੂੰ ਖੜਕਾਉਣ ਲਈ ਕਹੋ। ਉਹ ਜਦੋਂ ਹਿਲਾਏਗਾ ਤਾਂ ਡੱਬੀ ਵਿਚੋਂ ਤੀਲਾਂ ਦੀ ਆਵਾਜ਼ ਨਹੀਂ ਆਵੇਗੀ। ਹੁਣ ਡੱਬੀ ਤੁਸੀਂ ਆਪਣੇ ਹੱਥ ਵਿਚ ਫੜ ਲਓ ਅਤੇ ਉਸ ਵਿਚ ਕੁੱਝ ਪਾਉਣ ਦੀ ਐਕਟਿੰਗ ਕਰੋ ਅਤੇ ਡੱਬੀ ਨੂੰ ਸਭ ਦੇ ਸਾਹਮਣੇ ਆਪਣੇ ਸੱਜੇ ਹੱਥ ਵਿਚ ਫੜਕੇ ਹਿਲਾਓ ਸਾਰਿਆਂ ਨੂੰ ਆਵਾਜ਼ ਸੁਣਾਈ ਦੇਵੇਗੀ ਅਤੇ ਸਾਰੇ ਸਮਝਣਗੇ ਕਿ ਇਸ ਵਿਚ ਤੀਲਾਂ ਦੁਬਾਰਾ ਪਾਈਆਂ ਹਨ। ਫਿਰ ਉਹੀ ਡੱਬੀ ਸਟੇਜ ਤੇ ਖੜੇ ਵਿਅਕਤੀ ਨੂੰ ਦੇ ਕੇ ਹਿਲਾਉਣ ਲਈ ਕਹੋ। ਜਦੋਂ ਉਹ ਡੱਬੀ ਹਿਲਾਏਗਾ ਤਾਂ ਕੋਈ ਆਵਾਜ਼ ਨਹੀਂ ਆਵੇਗੀ। ਉਹ ਹੈਰਾਨ ਹੋਵੇਗਾ। ਡੱਬੀ ਤੁਸੀਂ ਉਸ ਤੋਂ ਫਿਰ ਫੜਕੇ ਸੱਜੇ ਹੱਥ ਨਾਲ ਹਿਲਾਓ। ਡੱਬੀ ਵਿਚੋਂ ਆਵਾਜ਼ ਆਵੇਗੀ। ਦਰਸ਼ਕਾਂ ਨੂੰ ਫਿਰ ਸ਼ੱਕ ਹੋਵੇਗਾ ਕਿ ਡੱਬੀ ਵਿਚ ਕੁੱਝ ਹੈ। ਅਖੀਰ ਤੇ ਡੱਬੀ ਹਿਲਾਕੇ ਖੜਕਾ ਕੇ ਦਰਸ਼ਕਾਂ ਵਿਚ ਸੁੱਟ ਦਿਓ। ਦਰਸ਼ਕ ਖਾਲੀ ਡੱਬੀ ਦੇਖਕੇ ਹੈਰਾਨ ਹੋਣਗੇ।

*ਤਿਆਰੀ :-*

ਇਕ ਮਾਚਸ ਦੀ ਡੱਬੀ ਤੀਲਾਂ ਸਮੇਤ, ਇਕ ਹੱਥ 'ਤੇ ਬੰਨਣ ਵਾਲੀ ਸਸਤੀ ਘੜੀ ਸੈਲਾਂ ਵਾਲੀ ਜੋ ਚਲਦੀ ਨਾ ਹੋਵੇ ਉਸ ਵਿਚਲਾ ਸਾਮਾਨ ਯਾਨੀ ਸੈਲ ਆਦਿ ਬਾਹਰ ਕੱਢ ਦਿਓ। ਉਸ ਵਿਚ ਕਮੀਜ਼ ਨੂੰ ਲਾਉਣ ਵਾਲੇ ਬਟਨ ਦੇ ਤਿੰਨ-ਚਾਰ ਟੁਕੜੇ ਪਾ ਦਿਓ। ਘੜੀ ਨੂੰ ਬੰਦ ਕਰਕੇ ਗੁੱਟ ਤੇ ਬੰਨ ਲਓ। ਜੇਕਰ ਅਜਿਹੀਆਂ ਦੋ ਘੜੀਆਂ ਦਾ ਪ੍ਰਬੰਧ ਕਰ ਲਓ ਤਾਂ ਹੋਰ ਵੀ ਵਧੀਆ ਹੋਵੇਗਾ। ਕਿਉਂਕਿ ਜੇਕਰ ਦੋਹਾਂ ਗੁੱਟਾਂ ਤੇ ਘੜੀਆਂ ਬੰਨੀਆਂ ਹੋਣ ਤਾਂ ਕਿਸੇ ਵੀ ਹੱਥ ਵਿਚ ਫੜਕੇ ਹਿਲਾਉਣ ਨਾਲ ਆਵਾਜ਼ ਪੈਦਾ ਕੀਤੀ ਜਾ ਸਕਦੀ ਹੈ। ਜ਼ਿਆਦਾ ਪ੍ਰੈਕਟਿਸ ਨਾਲ ਹੋਰ ਵੀ ਪ੍ਰਭਾਵਸ਼ਾਲੀ ਬਣਾਇਆ ਜਾ ਸਕਦਾ ਹੈ।

**...ਰਜਿੰਦਰ ਭਦੌੜ**

*ਕਵਿਤਾ:* **ਸਾਡਾ ਬਚਪਨ** ਸਵਰਨ ਪਸਨਾਵਾਲ

ਕਾਲੀਆਂ ਇੱਟਾਂ ਕਾਲੇ ਰੋੜ,
ਪੜ੍ਹਦੇ ਸੀ ਅਸੀਂ ਜ਼ੋਰੋ-ਜ਼ੋਰ
ਹਰ ਬੱਚਾ ਸੀ ਰੌਲਾ ਪਾਉਂਦਾ
ਕਲਾਸ ਵਿੱਚ ਹੁੰਦਾ ਸੀ ਸ਼ੋਰ
ਕਾਲੀਆਂ ਇੱਟਾਂ...
ਬਾਅਦ ਸਕੂਲ ਪਤੰਗ ਉਡਾਉਂਦੇ
ਇੱਕ-ਦੂਜੇ ਦੀ ਲੁੱਟਦੇ ਡੋਰ
ਕਦੇ-ਕਦਾਈਂ ਲੜ ਵੀ ਪੈਂਦੇ
ਫਿਰ ਹੁੰਦਾ ਸੀ ਘਸੁੰਨ-ਘਸੌਰ
ਕਾਲੀਆਂ ਇੱਟਾਂ...

ਮੁੱਠੀ ਉੱਪਰ ਮੁੱਠੀ ਰੱਖ ਕੇ
ਫਿਰ ਬਣਦੀ ਸੀ ਪੰਡਾ-ਪੰਡੇਰ
ਅੱਡੀ-ਟੱਪਾ, ਛੂਹਣ ਸਿਪਾਹੀ
ਉੱਥੋਂ ਫਿਰ ਜਾਂਦੇ ਸੀ ਦੌੜ
ਕਾਲੀਆਂ ਇੱਟਾਂ...

ਸਾਡਾ ਬਚਪਨ ਪਿਆਰਾ ਸੀ
ਹਰ ਕੋਈ ਬੋਲੇ ਇਹੋ ਬੋਲ
ਸਾਰੀ ਉਮਰੇ ਲੱਭਦੇ ਰਹਿੰਦੇ
ਬਚਪਨ ਦੀ ਸਭ ਨੂੰ ਪੜਚੋਲ
ਕਾਲੀਆਂ ਇੱਟਾਂ...

*(ਨਵਾਂ ਜ਼ਮਾਨਾ ਚੋਂ ਧੰਨਵਾਦ ਸਹਿਤ)*

## ਬੱਚਿਓ ਕੀ ਤੁਸੀਂ ਜਾਣਦੇ ਹੋ?

- ਧਰਤੀ ਉਤੇ ਸਭ ਤੋਂ ਉਚੇ 25 ਪਹਾੜਾਂ ਵਿਚੋਂ 19 ਇਕੱਲੇ ਹਿਮਾਲੀਆ ਵਿਚ ਹਨ।
- ਇਕ ਕਾਕਰੋਚ ਸਿਰ ਕੱਟੇ ਜਾਣ ਤੋਂ ਬਾਅਦ ਵੀ ਕਈ ਹਫਤੇ ਜਿੰਦਾ ਰਹਿ ਸਕਦਾ ਹੈ।
- ਮਨੁੱਖੀ ਸਰੀਰ ਦੀਆਂ ਕੁੱਲ 206 ਹੱਡੀਆਂ ਵਿਚੋਂ ਇੱਕ-ਚੌਥਾਈ ਹੱਡੀਆਂ ਪੈਰ ਵਿਚ ਹੁੰਦੀਆਂ ਹਨ।
- ਇਕ ਰਬੜ ਦੀ ਗੇਂਦ ਨਾਲੋਂ ਸ਼ੀਸ਼ੇ ਦੀ ਬਣੀ ਗੇਂਦ ਜ਼ਿਆਦਾ ਉਚਾ ਉਛਲਦੀ ਹੈ ਅਤੇ ਸ਼ੀਸ਼ੇ ਦੀ ਗੇਂਦ ਨਾਲੋਂ ਠੋਸ ਸਟੀਲ ਦੀ ਬਣੀ ਗੇਂਦ।
- ਇਕ ਨਵ-ਜਨਮੇ ਸ਼ਿਸ਼ੂ ਦਾ ਸਿਰ ਦਾ ਭਾਰ ਉਸਦੇ ਸਮੁੱਚੇ ਭਾਰ ਦੇ ਇੱਕ-ਚੌਥਾਈ ਦੇ ਬਰਾਬਰ ਹੁੰਦਾ ਹੈ।
- ਛਿੱਕ ਦੀ ਸੌ ਮੀਲ ਪ੍ਰਤੀ ਘੰਟਾ ਤੱਕ ਦੀ ਰਫਤਾਰ ਹੋ ਸਕਦੀ ਹੈ।
- ਮਨੁੱਖੀ ਦਿਮਾਗ ਦੇ ਸਮੁੱਚੇ ਭਾਗ ਦਾ 80 ਹਿੱਸਾ ਪਾਣੀ ਹੈ, ਖੂਨ ਨਾਲੋਂ ਵੀ ਜ਼ਿਆਦਾ ਸਜਲ ਹੈ।
- ਨੀਲੀਆਂ ਅੱਖਾਂ ਰੌਸ਼ਨੀ ਪ੍ਰਤੀ ਸਭ ਤੋਂ ਜ਼ਿਆਦਾ ਸੰਵੇਦਨਸ਼ੀਲ ਹੁੰਦੀਆਂ ਹਨ, ਜਦੋਂ ਕਿ ਗੂੜੀਆਂ ਭੂਰੀਆਂ ਸਭ ਤੋਂ ਘੱਟ।
- ਮੱਕੜੀਆਂ ਦਾ ਖੂਨ ਪਾਰਦਰਸ਼ੀ ਹੁੰਦਾ ਹੈ।
- ਕੁੱਝ ਡਾਇਨਾਸੁਰ ਮੁਰਗੀਆਂ ਜਿੰਨੇ ਛੋਟੇ ਸਨ।
- ਸਮੁੱਚੀਆਂ ਪਰ-ਜਾਤੀਆਂ ਜਿਹੜੀਆਂ ਖਤਮ ਹੋ ਗਈਆਂ ਹਨ ਉਨ੍ਹਾਂ ਵਿਚੋਂ 90 ਪੰਛੀਆਂ ਦੀਆਂ ਜਾਤੀਆਂ ਹਨ।
- ਤਾਰਾ ਮੱਛੀ ਸਿਰਫ ਇਕੋ ਇੱਕ ਅਜਿਹਾ ਜਾਨਵਰ ਹੈ ਜੋ ਆਪਣੇ ਅੰਦਰਲੇ ਢਿੱਡ ਨੂੰ ਬਾਹਰ ਵੀ ਕੱਢ ਸਕਦੀ ਅਤੇ ਫਿਰ ਅੰਦਰ ਲਿਜਾ ਸਕਦਾ ਹੈ।

*(ਮੈਡੀ ਟਰੈਕ ਵਿਚੋਂ ਧੰਨਵਾਦ ਸਹਿਤ)*

## ਅਸੀਂ ਚਾਨਣ ਵੰਡਣਾ ਏ .....

*...ਲੱਕੀ ਸਕਰੁੱਲਾਂਪੁਰੀ*

ਅਸੀਂ ਚਾਨਣ ਵੰਡਣਾ ਏਂ, ਚੰਨ ਸੂਰਜ ਤਾਰੇ ਬਣਕੇ,
ਹਰ ਦਿਲ ਵਿਚ ਵੱਸਣਾ ਏ, ਸਭਨਾ ਦੇ ਦੁਲਾਰੇ ਬਣਕੇ।
ਨਵਿਆਂ ਨਾਲ ਦੋਸਤੀਆਂ, ਰੁੱਸਿਆਂ ਨੂੰ ਮਨਾਵਾਂਗੇ,
ਜੋ ਬਹਿ ਗਏ ਵੱਖ ਹੋ ਕੇ, ਅਸੀਂ ਨਾਲ ਰਲਾਵਾਂਗੇ।
ਰਹਿਣਾ ਹੈ ਮਿਲ-ਜੁਲ ਕੇ, ਜੀ ਮਿੱਤਰ-ਪਿਆਰੇ ਬਣਕੇ,
ਅਸੀਂ ਮਜ਼ਹਬ ਨਈਂ ਪੁੱਛਣੇ, ਨਾ ਪੁੱਛਣੈਂ ਜਾਤਾਂ ਨੂੰ,
ਜੋ ਝਗੜੇ ਛੇੜਦੀਆਂ, ਬੰਦ ਕਰਨੈਂ ਬਾਤਾਂ ਨੂੰ।
ਨਫਰਤ ਦੀ ਅਗਨੀ ਨੂੰ, ਹੈ ਬੁਝਾਉਣਾ ਫੁਹਾਰੇ ਬਣਕੇ,
ਕਿਸੇ ਕੁੱਝ ਵੀ ਨਈਂ ਲਿਖਿਆ, ਮੱਥੇ ਜਾਂ ਹੱਥਾਂ 'ਤੇ,
ਸਭ ਭਰਮ ਭੁਲੇਖੇ ਨੇ, ਤਰਕਾਂ ਨਾਲ ਦੱਸਾਂਗੇ।
ਹਰ ਝੂਠ ਮਿਟਾਵਾਂਗੇ, ਸੱਚ ਦੇ ਵਣਜਾਰੇ ਬਣਕੇ,
ਰਸਤੇ ਹੀ ਔਖੇ ਨੇ, ਮੰਜ਼ਿਲਾਂ ਤਾਂ ਦੂਰ ਨਹੀਂ,
ਪਰ ਅਸੀਂ ਵੀ ਮੁੜਨੇ ਦਾ, ਚੁਣਿਆ ਦਸਤੂਰ ਨਹੀਂ।
"ਲੱਕੀ" ਪਾਣੀ ਵਹਿਣਾਂ ਦੇ, ਕਦੋਂ ਰੁਕਣ ਕਿਨਾਰੇ ਬਣਕੇ।
ਅਸੀਂ...

## ਵਹਿਮ-ਭਰਮ ਦੇ ਕਾਰਨ ਤੇ ਉਪਾਅ

*ਸਿਮਰਦੀਪ ਕੌਰ, ਸੰਗਰੂਰ*

ਸਭ ਤੋਂ ਪਹਿਲਾਂ ਲਈਏ ਭਰਮ। ਭਰਮ ਕੀ ਹੁੰਦੇ ਹਨ? ਸਾਡੀਆਂ ਗਿਆਨ ਇੰਦਰੀਆਂ ਨੱਕ, ਕੰਨ, ਅੱਖਾਂ, ਜੀਭ ਤੇ ਚਮੜੀ ਸਾਡੇ ਦਿਮਾਗ ਨੂੰ ਬਾਹਰੀ ਵਾਪਰ ਰਹੀਆਂ ਘਟਨਾਵਾਂ ਦੀ ਸਹੀ ਸਹੀ ਜਾਣਕਾਰੀ ਦਿੰਦੇ ਹਨ। ਪ੍ਰੰਤੂ ਜਦੋਂ ਇਹ ਜਾਣਕਾਰੀ ਥੋੜੀ ਜਿਹੀ ਵੀ ਪਕੇਰੀ ਨਾ ਹੋਵੇ ਤਾਂ ਮਨ ਵਿਚ ਇਕ ਭਰਮ ਪੈਦਾ ਹੋ ਜਾਂਦਾ ਹੈ। ਜਿਵੇਂ ਹਨੇਰੇ ਵਿਚ ਰੌਸ਼ਨੀ ਨੂੰ ਸੱਪ ਸਮਝ ਲੈਣਾ ਵੀ ਇਕ ਭਰਮ ਹੈ। ਸੂਰਜ ਦਾ ਧਰਤੀ ਦੁਆਲੇ ਘੁੰਮਦਾ ਲੱਗਣਾ ਵੀ ਇਕ ਭਰਮ ਹੈ।

ਹੁਣ ਅਸੀਂ ਘੋਖ ਕਰਦੇ ਹਾਂ ਕਿ ਵਹਿਮ ਕੀ ਹੁੰਦੇ ਹਨ। ਮਨੁੱਖ ਦੁਆਰਾ ਆਪਣੇ ਆਲੇ-ਦੁਆਲੇ ਦੀਆਂ ਘਟਨਾਵਾਂ ਨੂੰ ਬਿਨਾਂ ਸੋਚੇ ਸਮਝੇ ਕਿਸੇ ਵਿਅਕਤੀ ਜਾਂ ਸਥਾਨ ਨਾਲ ਜੋੜ ਲੈਣ ਤੇ ਵਹਿਮ ਪੈਦਾ ਹੁੰਦੇ ਹਨ। ਜਿਵੇਂ ਕੋਈ ਵਿਅਕਤੀ ਕਿਸੇ ਪਾਰਟੀ ਵਿਚੋਂ ਖਾਣਾ ਖਾ ਕੇ ਮੁੜਿਆ ਪ੍ਰੰਤੂ ਆਉਂਦੇ ਹੋਏ ਕਿਸੇ ਸਮਸ਼ਾਨ-ਘਾਟ ਕੋਲ ਦੀ ਲੰਘਿਆ ਤੇ ਘਰ ਆਉਂਦੇ ਸਾਰ ਹੀ ਉਸਨੂੰ ਉਲਟੀ ਆ ਗਈ ਤਾਂ ਫੌਰਨ ਸ਼ਮਸ਼ਾਨ-ਘਾਟ ਲਈ ਇਕ ਵਹਿਮ ਪੈਦਾ ਹੋ ਜਾਵੇਗਾ। ਅਸਲ ਵਿਚ ਵਹਿਮ ਦਿਮਾਗ ਵਿਚ ਆਪੇ ਬਣਿਆ ਇਕ ਗਲਤ ਨਿਯਮ ਹੁੰਦਾ ਹੈ ਜਿਸ ਨੂੰ ਚਲਾਕ ਤੇ ਪਾਖੰਡੀ ਬਾਬੇ ਹੋਰ ਵੀ ਪੱਕਾ ਕਰ ਦਿੰਦੇ ਹਨ। ਅਸਲ ਵਿਚ ਰੱਬ ਨੂੰ ਮੰਨਣਾ ਇਕ ਵਹਿਮ ਹੈ ਪਰ ਕਿਸੇ ਵਿਅਕਤੀ ਨੂੰ ਰੱਬ ਮੰਨਣਾ ਇਕ ਭਰਮ ਹੈ।

ਆਓ ਅੱਜ ਦੇ ਵਿਸ਼ੇ ਦੀ ਅਗਲੇਰੀ ਲੜੀ ਵਹਿਮਾਂ-ਭਰਮਾਂ ਦੇ ਕੀ ਕਾਰਨ ਹੋ ਸਕਦੇ ਹਨ, ਬਾਰੇ ਦੋ ਗੱਲਾਂ ਕਰੀਏ। ਵਹਿਮਾਂ ਤੇ ਭਰਮਾਂ ਦਾ ਸਭ ਤੋਂ ਮਹੱਤਵਪੂਰਨ ਕਾਰਨ ਜੋ ਸਪਸ਼ਟ ਰੂਪ ਵਿਚ ਸਾਹਮਣੇ ਆਉਂਦਾ ਹੈ, ਉਹ ਹੈ ਗਿਆਨ ਦੀ ਘਾਟ।

ਦੂਸਰੇ ਮਨੁੱਖ ਕੋਲ ਗਿਆਨ ਤਾਂ ਹੁੰਦਾ ਹੀ ਹੈ ਪ੍ਰੰਤੂ ਸਹੀ ਗਿਆਨ ਭਾਵ ਵਿਗਿਆਨਕ ਸੋਚ ਦਾ ਨਾ ਹੋਣਾ ਹੈ। ਮਨੁੱਖ ਆਪਣੇ ਦਾਦੇ-ਪੜਦਾਦਿਆਂ ਵੱਲੋਂ ਚਲਾਏ ਗਏ ਵਹਿਮਾਂ ਤੇ ਅੰਨੇਵਾਹ ਤੁਰੀ ਜਾ ਰਿਹਾ ਹੈ। ਉਹ ਇਸ ਗੱਲ ਤੋਂ ਡਰਦਾ ਹੈ ਕਿ ਕਿਤੇ ਲੋਕ ਉਸਨੂੰ ਨਾਸਤਕ ਨਾ ਆਖਣ ਜਾਂ ਉਸਦੇ ਪੁਰਖੇ ਉਸ ਨਾਲ ਨਰਾਜ਼ ਨਾ ਹੋ ਜਾਣ।

ਤੀਜਾ ਮਹੱਤਵਪੂਰਨ ਕਾਰਨ ਹੈ ਸਮਾਜ ਦਾ ਬਹੁ-ਸੰਮਤੀ ਨਿਯਮ। ਸਮਾਜ ਵਿਚ ਇਹ ਧਾਰਨਾ ਸਥਾਪਿਤ ਹੈ ਕਿ ਜਿਸ ਗੱਲ ਨੂੰ ਵਧੇਰੇ ਲੋਕ ਮੰਨਣ ਲੱਗ ਜਾਂਦੇ ਹਨ ਉਹ ਹੀ ਸੱਚ ਹੈ। ਸੱਚ ਤਾਂ ਇਹ ਹੈ ਕਿ ਸਮਾਜ ਵਿਚ ਬਹੁਗਿਣਤੀ ਅਨਪੜ੍ਹ ਲੋਕਾਂ ਦੀ ਹੁੰਦੀ ਹੈ। ਬਹੁਗਿਣਤੀ ਵਾਲਾ ਇਹ ਨਿਯਮ ਵਹਿਮਾਂ-ਭਰਮਾਂ ਨੂੰ ਹੋਰ ਪੱਕਿਆਂ ਕਰਨ ,ਵਿਚ ਸਹਾਇਤਾ ਕਰਦਾ ਹੈ।

ਚੌਥਾ ਸਾਡੇ ਦੇਸ਼ ਦੇ ਲੋਕ ਪੜ੍ਹੇ ਲਿਖੇ ਹੋਣ ਦੇ ਬਾਵਜੂਦ ਵੀ ਵਿਗਿਆਨਕ ਨਜ਼ਰੀਆ ਨਹੀਂ ਰਖਦੇ। ਜਦੋਂ ਕੁਝ ਪੜ੍ਹੇ ਲਿਖੇ ਲੋਕ ਵੀ ਵਹਿਮਾਂ ਨੂੰ ਸੱਚ ਸਮਝਦੇ ਹਨ ਤਾਂ ਉਹਨਾਂ ਨੂੰ ਦੇਖ ਕੇ ਅਨਪੜ੍ਹ ਲੋਕ ਵੀ ਵਹਿਮਾਂ ਨੂੰ ਜ਼ਿਆਦਾ ਮੰਨਣ ਲੱਗ ਪੈਂਦੇ ਹਨ।

ਪੰਜਵਾਂ ਪ੍ਰੰਤੂ ਬਹੁਤ ਹੀ ਮਹੱਤਵਪੂਰਨ ਕਾਰਨ ਹੈ ਮਨੋਰੋਗ। ਕੁਝ ਵਿਅਕਤੀ ਆਪਣਾ ਦਿਮਾਗੀ ਸੰਤੁਲਨ ਖੋ ਬੈਠਦੇ ਹਨ। ਇਸ ਤਰ੍ਹਾਂ ਮਨੋਰੋਗ ਨਾਲ ਵੀ ਕਈ ਵਹਿਮ-ਭਰਮ ਪੈਦਾ ਹੋ ਜਾਂਦੇ ਹਨ। ਗਰੀਬ ਲੋਕਾਂ ਨੂੰ ਉਹਨਾਂ ਦੀ ਗਰੀਬੀ ਬਾਬਿਆਂ ਕੋਲ ਜਾਣ ਲਈ ਮਜ਼ਬੂਰ ਕਰ ਦਿੰਦੀ ਹੈ। ਜਦੋਂ ਕਿ ਇਸ ਨਾਲ ਉਹਨਾਂ ਦੀ ਗਰੀਬੀ ਵਧਦੀ ਹੀ ਜਾਂਦੀ ਹੈ।

ਪਰ ਚਿੰਤਾ ਦੀ ਗੱਲ ਨਹੀਂ। ਇਹਨਾਂ ਵਹਿਮਾਂ ਭਰਮਾਂ ਦੇ ਕੁੱਝ ਉਪਾਅ ਵੀ ਹਨ। ਜੇਕਰ ਸਾਨੂੰ ਕਿਸੇ ਬਿਮਾਰੀ ਦੇ ਕਾਰਨ ਪਤਾ ਲੱਗ ਜਾਣ ਤਾਂ ਉਹਨਾਂ ਨੂੰ ਹਟਾ ਕੇ ਅਸੀਂ ਉਸਦੇ ਉਪਾਅ ਵੀ ਕਰ ਸਕਦੇ ਹਾਂ। ਆਓ ਹੁਣ ਵਹਿਮਾਂ ਭਰਮਾਂ ਦੇ ਉਪਾਅ ਵੱਲ ਝਾਤੀ ਮਾਰੀਏ।

ਸਭ ਤੋਂ ਪਹਿਲਾ ਉਪਾਅ ਹੈ ਕਿ ਵਹਿਮਾਂ ਭਰਮਾਂ ਦਾ ਵਿਗਿਆਨਕ ਕਾਰਨ ਸਮਝਿਆ ਤੇ ਸਮਝਾਇਆ ਜਾਵੇ।

ਦੂਜਾ, ਸਮਾਜ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਪੈਦਾ ਕੀਤਾ ਜਾਵੇ। ਗਰੀਬਾਂ ਨੂੰ ਉਹਨਾਂ ਦੀ ਗਰੀਬੀ ਦਾ ਅਸਲ ਕਾਰਨ ਸਮਝਾਇਆ ਜਾਵੇ।

ਤੀਜਾ, ਵਹਿਮ ਭਰਮ ਫੈਲਾਉਣ ਵਾਲੇ ਪਾਖੰਡੀ ਸਾਧਾਂ ਦੇ ਪਖੰਡ ਨੂੰ ਲੋਕਾਂ ਸਾਹਮਣੇ ਨੰਗਾ ਕੀਤਾ ਜਾਵੇ ਤੇ ਲੋਕਾਂ ਨੂੰ ਦੱਸਿਆ ਜਾਵੇ ਕਿ ਉਹ ਕਿਵੇਂ ਉਹਨਾਂ ਦੀ ਲੁੱਟ ਕਰ ਰਹੇ ਹਨ।

ਚੌਥਾ, ਜੇ ਵਹਿਮ ਭਰਮ ਕਾਰਨ ਵਾਲਾ ਵਿਅਕਤੀ ਕੋਈ ਮਨੋਰੋਗੀ ਹੈ ਤਾਂ ਕਿਸੇ ਚੰਗੇ ਡਾਕਟਰ ਤੋਂ ਉਸਦਾ ਇਲਾਜ ਕਰਵਾਇਆ ਜਾਵੇ।

ਅੰਤ ਵਿਚ ਮੈਂ ਡਾਕਟਰ ਇਬਰਾਹਿਮ ਕਵੂਰ ਦਾ ਸੁਨੇਹਾ ਘਰ ਘਰ ਪਹੁੰਚਾਉਣ ਦਾ ਯਤਨ ਕਰਦੀ ਹੋਈ ਕਹਾਂਗੀ:-

ਵਹਿਮ ਭਰਮ ਜੋ ਕਰਦੇ ਲੋਕ,
ਪਲ ਪਲ ਮੌਤ ਉਹ ਮਰਦੇ ਲੋਕ।
ਵਹਿਮਾਂ ਭਰਮਾਂ ਨੂੰ ਜੋ ਤਿਆਗੇ,
ਦੁੱਖ-ਦਲਿੱਦਰ ਲੱਗਣ ਨਾ ਲਾਗੇ।



## ਲਾਈਫ ਮੈਂਬਰਸ਼ਿੱਪ

696. ਜਗਰੂਪ ਸਿੰਘ ਪੁੱਤਰ ਮਾਸਟਰ ਸੁਰਜੀਤ ਸਿੰਘ,
ਪਿੰਡ ਤਲਵੰਡੀ, ਡਾਕ ਭਦੌੜ ਜ਼ਿਲਾ ਸੰਗਰੂਰ।
697. ਹੈਡਮਾਸਟਰ, ਗੌਰਮਿੰਟ ਹਾਈ ਸਕੂਲ,
ਪਿੰਡ ਝੱਖੜਵਾਲਾ, ਜ਼ਿਲਾ ਫਰੀਦਕੋਟ।
698. ਜਗਜੀਤ ਸਿੰਘ ਟੀਚਰ ਪੁੱਤਰ ਸਵ ਮੇਜਰ ਸਿੰਘ ਬੀਰ,
ਪਿੰਡ ਤੇ ਡਾਕ ਰੁਲਦੂ ਸਿੰਘ ਵਾਲਾ, ਜ਼ਿਲਾ ਬਠਿੰਡਾ।
699. ਸੰਜੀਵ ਕੁਮਾਰ ਗੋਇਲ ਪੁੱਤਰ ਸ੍ਰੀ ਅਮਰ ਨਾਥ,
ਗਲੀ ਨੰ.1, ਪ੍ਰਤਾਪ ਨਗਰ, ਬਠਿੰਡਾ।
700. ਡਾ.ਕੰਵਲਜੀਤ ਸਿੰਘ, ਨੇੜੇ ਬੱਸ ਸਟੈਂਡ,
ਪਿੰਡ ਬੈਂਸ, ਡਾਕ ਨੂਰ ਪੁਰ ਬੇਦੀ, ਜ਼ਿਲਾ ਰੋਪੜ।
701. G.L.Saini, 15-Singal, Bhoola Bhai, Desai Road, Mumbai.
702. ਕੁਲਦੀਪ ਸਿੰਘ ਪੁੱਤਰ ਸ੍ਰ.ਅਜੈਬ ਸਿੰਘ, ਪੀ.ਐਸ.ਈ.ਬੀ.,
ਪਿੰਡ ਤੇ ਡਾਕ ਜ਼ੋਗਾ, ਜ਼ਿਲਾ ਮਾਨਸਾ।
703. ਕੁਲਦੀਪ ਸਿੰਘ ਬਰਾੜ (ਮਾਹਲੇਵਾਲਾ) ਪੁੱਤਰ ਕਰਨੈਲ ਸਿੰਘ ਪਿੰਡ ਤੇ ਡਾਕ ਮੁੱਦਕੀ, ਮਾਹਲਾ ਰੋਡ,
ਜ਼ਿਲਾ ਫਿਰੋਜ਼ਪੁਰ।
704. ਸ੍ਰ.ਹਰਬੰਸ ਸਿੰਘ ਪੁੱਤਰ ਸ੍ਰ.ਦੇਵਾ ਸਿੰਘ ਕਾਮਰੇਡ,
ਪਿੰਡ ਤੇ ਡਾਕ. ਮਾਹਲਾ ਕਲਾਂ, ਜ਼ਿਲਾ ਮੋਗਾ।
705. ਸ੍ਰੀ ਲਹੌਰਾ ਸਿੰਘ ਬਰਾੜ ਮਾਰਫਤ ਬਰਾੜ ਮੈਰਿਜ ਪੈਲੇਸ,
ਪਿੰਡ ਤੇ ਡਾਕ. ਮੁੱਦਕੀ, ਜ਼ਿਲਾ ਫਿਰੋਜ਼ਪੁਰ।
706. ਬਲਜਿੰਦਰ ਸਿੰਘ ਬਰਾੜ ਪੁੱਤਰ ਸ੍ਰ.ਦਰਸ਼ਨ ਸਿੰਘ,
ਪਿੰਡ ਤੇ ਡਾਕ. ਧੂੜਕੋਟ, ਜ਼ਿਲਾ ਫਰੀਦਕੋਟ।
707. ਹਰਬੰਸ ਬਰਾੜ ਪੁੱਤਰ ਸ੍ਰ.ਗੁਰਦੇਵ ਸਿੰਘ,
ਪਿੰਡ ਤੇ ਡਾਕ. ਮਾਹਲਾ ਕਲਾਂ, ਜ਼ਿਲਾ ਮੋਗਾ।
708. ਅੰਗਰੇਜ਼ ਸਿੰਘ ਪੁੱਤਰ ਸ੍ਰ. ਗੁਰਦੀਪ ਸਿੰਘ "ਚੂੰਘਾ"
ਪਿੰਡ ਤੇ ਡਾਕ. ਮਾਹਲਾ ਕਲਾਂ, ਜ਼ਿਲਾ ਮੋਗਾ।
709. ਹਰਮਿੰਦਰ ਸਿੰਘ ਪੁੱਤਰ ਸ੍ਰ. ਚੰਦ ਸਿੰਘ,
ਪਿੰਡ ਤੇ ਡਾਕ. ਸਵੱਦੀ ਕਲਾਂ , ਜ਼ਿਲਾ ਲੁਧਿਆਣਾ।
710. ਮਿਸਜ਼ ਗੁਰਦੀਪ ਕੌਰ ਸਟੈਨੋ ਪਤਨੀ ਸ੍ਰੀ ਜੈ ਚੰਦ,
ਡੀ.ਸੀ.ਦਫਤਰ ਸੈਕਟਰੀਏਟ, ਫਰੀਦਕੋਟ।
711. ਗੁਰਬਖਸ਼ ਸਿੰਘ ਪੁੱਤਰ ਸ੍ਰ. ਭਗਵਾਨ ਸਿੰਘ,
ਪਿੰਡ ਤੇ ਡਾਕ. ਧੂੜਕੋਟ, ਜ਼ਿਲਾ ਫਰੀਦਕੋਟ।
712. ਬਿਕਰਮਜੀਤ ਸਿੰਘ ਨੰਬਰਦਾਰ ਪੁੱਤਰ ਸ੍ਰੀ ਦਰਸ਼ਨ ਸਿੰਘ,
ਪਿੰਡ ਤੇ ਡਾਕ. ਧੂੜਕੋਟ, ਜ਼ਿਲਾ ਫਰੀਦਕੋਟ।
713. ਮੁੱਖ ਦਫਤਰ, ਨਹਿਰੂ ਯੁਵਾ ਕੇਂਦਰ ਕਿਲੇ ਵਿੱਚ,
ਨੇੜੇ ਬਾਬਾ ਫਰੀਦ ਟਿੱਲਾ, ਫਰੀਦਕੋਟ।
714. ਹਰਪ੍ਰੀਤ ਸਿੰਘ ਪੁੱਤਰ ਸ੍ਰ. ਬੂਟਾ ਸਿੰਘ,
ਬਾਬਾ ਫਰੀਦ ਨਗਰ, ਗਲੀ ਨੰ.1, ਫਰੀਦਕੋਟ।
715. ਲਵਪ੍ਰੀਤ ਸਿੰਘ ਪੁੱਤਰ ਬਰਜਿੰਦਰ ਸਿੰਘ,
ਓਲਡ ਕੈਂਟ ਰੋਡ, ਸਾਹਮਣੇ ਨੈਸ਼ਨਲ ਪਬਲਿਕ ਸਕੂਲ,
ਜਰਮਨ ਕਲੋਨੀ, ਫਰੀਦਕੋਟ।
716. ਕੁਲਵਿੰਦਰ ਸਿੰਘ ਪੁੱਤਰ ਸੁਖਮੰਦਰ ਸਿੰਘ,
ਪਿੰਡ ਤੇ ਡਾਕ. ਸੁੱਖਣਵਾਲਾ, ਜ਼ਿਲਾ ਫਰੀਦਕੋਟ।
717. ਮਾ.ਗੁਰਜਿੰਦਰ ਸਿੰਘ ਪੁੱਤਰ ਲਖਵੰਤ ਸਿੰਘ,
ਪਿੰਡ ਡੋਹਕ, ਡਾਕ ਸੀਰਵਾਲੀ,ਜ਼ਿਲਾ ਮੁਕਤਸਰ।
718. ਕੁਲਵੰਤ ਸਿੰਘ ਪੁੱਤਰ ਮੰਦਰ ਸਿੰਘ,
ਪਿੰਡ ਡੋਹਕ, ਡਾਕ ਸੀਰਵਾਲੀ, ਜ਼ਿਲਾ ਮੁਕਤਸਰ।
719. ਸ੍ਰੀ ਬਲਵਿੰਦਰ ਕੁਮਾਰ ਪੁੱਤਰ ਲੇਖ ਰਾਜ,
ਪਿੰਡ ਡੋਹਕ, ਡਾਕ ਸੀਰਵਾਲੀ, ਜ਼ਿਲਾ ਮੁਕਤਸਰ।
720. ਸ੍ਰੀ ਫਤਿਹ ਸਿੰਘ ਪੁੱਤਰ ਟਿੱਕਾ ਸਿੰਘ,
ਪਿੰਡ ਡੋਹਕ, ਡਾਕ ਸੀਰਵਾਲੀ, ਜ਼ਿਲਾ ਮੁਕਤਸਰ।
721. ਸੁਖਮੰਦਰ ਸਿੰਘ ਪੁੱਤਰ ਕਰਮ ਸਿੰਘ,
ਪਿੰਡ ਡੋਹਕ, ਡਾਕ ਸੀਰਵਾਲੀ, ਜ਼ਿਲਾ ਮੁਕਤਸਰ।
722. ਸ੍ਰੀ ਪਰਦੀਪ ਸਿੰਘ ਪੁੱਤਰ ਗੁਰਿੰਦਰ ਸਿੰਘ,
ਪਿੰਡ ਡੋਹਕ, ਡਾਕ ਸੀਰਵਾਲੀ, ਜ਼ਿਲਾ ਮੁਕਤਸਰ।
723. ਸ੍ਰੀ ਗੁਰਮੇਲ ਸਿੰਘ ਪੁੱਤਰ ਲਖਵੰਤ ਸਿੰਘ,
ਪਿੰਡ ਡੋਹਕ, ਡਾਕ ਸੀਰਵਾਲੀ, ਜ਼ਿਲਾ ਮੁਕਤਸਰ।
724. ਸ੍ਰੀ ਕਾਲਾ ਸਿੰਘ ਪੁੱਤਰ ਕੁੰਦਨ ਸਿੰਘ ਸਿੱਧੂ,
ਪਿੰਡ ਤੇ ਡਾਕ. ਗੁਰੂਸਰ, ਜ਼ਿਲਾ ਮੁਕਤਸਰ।
725. ਪ੍ਰਿੰਸੀਪਲ, ਹਿਮਾਲੀਆ ਪਬਲਿਕ ਸਕੂਲ,
ਪਿੰਡ ਮੁਜ਼ਾਫਤ, ਡਾਕ ਬੇਲਾ, ਜ਼ਿਲਾ ਰੋਪੜ।
726. ਮਾਸਟਰ ਰਣਜੀਤ ਸਿੰਘ,
ਪਿੰਡ ਤੇ ਡਾਕ ਹਵਾਰਾ ਕਲਾਂ, ਜ਼ਿਲਾ ਫਤਿਹਗੜ੍ਹ ਸਾਹਿਬ।

## ਸੁਸਾਇਟੀ ਸਹਾਇਤਾ

| | |
|---|---|
| 1 ਸ੍ਰੀ ਦਵਿੰਦਰ ਨੌਰਾ, ਇੰਗਲੈਂਡ | 500.00 |
| 2. ਸੁਖਦੇਵ ਮਾਨ, ਪੀ.ਟੀ.ਈ., ਧਨੌਲਾ(ਸੰਗਰੂਰ) ਆਪਣੇ ਪੁੱਤਰ ਬਲਜਿੰਦਰ ਦੇ ਵਿਆਹ 'ਤੇ | 500.00 |
| 3. ਸੁਖਵੰਤ ਸਿੰਘ ਸੇਖੋਂ, ਡੇਰਾਬਸੀ | 250.00 |
| 4. ਸੁਖਦੇਵ ਮਿੱਤਲ, ਬਿਜਲੀ ਬੋਰਡ ਜੈਤੋ, ਆਪਣੀ ਮਾਤਾ ਦੀ ਯਾਦ ਵਿੱਚ | 500.00 |
| 5. ਲਾਭ ਸਿੰਘ, ਮਨਾਣਾ( ਰੋਪੜ), ਹੈਡ ਟੀਚਰ, ਰੀਟਾਇਰ ਹੋਣ ਤੇ | 100.00 |
| 6. ਮਹਿੰਦਰ ਕੌਰ ਅਤੇ ਸ੍ਰ. ਗੁਰਦਿਆਲ ਸਿੰਘ, ਇੰਗਲੈਂਡ ਆਪਣੀ ਪੁਤਰੀ ਸੁਨੀਤਾ ਕੁਮਾਰੀ ਦੇ ਵਿਆਹ ਦੀ ਖੁਸ਼ੀ ਵਿਚ | 3750.00 |
| 7. ਸ਼੍ਰੀਮਤੀ ਮਨਜੀਤ ਕੌਰ ਸੁਪਤਨੀ ਸਵ: ਸ੍ਰ: ਗੁਲਜਾਰ ਸਿੰਘ ਪੋਸਟ ਮਾਸਟਰ, ਸ਼ਾਹਕੋਟ) ਨੇ ਆਪਣੀ ਪੋਤਰੀ ਦੇ ਜਨਮ ਦੀ ਖੁਸ਼ੀ ਵਿੱਚ | 200.00 |

## ਭਵਨ ਸਹਾਇਤਾ

| | |
|---|---|
| 1. ਗੁਰਮੀਤ ਸਿੰਘ ਪੁੱਤਰ ਸ੍ਰੀ ਲਾਭ ਸਿੰਘ, ਪਿੰਡ ਮੱਲਾ, ਜ਼ਿਲਾ ਮੋਗਾ। | 1000.00 |

*ਨੋਟ: ਸ੍ਰੀ ਨਿਰਮਲ ਸਿੰਘ ਪਟਵਾਰੀ, ਇਕਾਈ ਫਰੀਦਕੋਟ ਤੇ ਸ੍ਰੀ ਰਘੁਬੀਰ ਸਿੰਘ ਖੈਹਰਾ, ਯੂਥ ਕੋਆਰਡੀਨੇਟਰ, ਫਰੀਦਕੋਟ,ਵੱਲੋਂ 12 ਅਤੇ ਗੁਰਜਿੰਦਰ ਸਿੰਘ ਡੋਹਕ ਵੱਲੋਂ 10 ਲਾਈਫ ਚੰਦੇ ਭਰਾਏ ਜਾਣ ਦਾ ਅਤੇ ਸੁਸਾਇਟੀ ਸਹਾਇਤਾ ਭੇਜਣ ਵਾਲੇ ਸਾਰੇ ਸੱਜਣਾਂ ਦੀ ਸੁਸਾਇਟੀ ਤਹਿ-ਦਿਲੋਂ ਧੰਨਵਾਦੀ ਹੈ।*

# ਸਰਗਰਮੀਆਂ

## ਇਕਾਈ ਬਰਗਾੜੀ-ਕੋਟਕਪੂਰਾ:

*ਵਿਲੱਖਣ ਰਿਹਾ ਕ੍ਰਿਸ਼ਨ ਬਰਗਾੜੀ ਦਾ ਯਾਦਗਾਰੀ ਸਮਾਗਮ*

ਕੜਾਕੇ ਦੀ ਠੰਢ ਅਤੇ ਸੰਘਣੀ ਧੁੰਦ ਦੇ ਬਾਵਜੂਦ, ਇੱਕ ਦਿਨ ਪਹਿਲਾਂ, 19 ਜਨਵਰੀ, 2003 ਨੂੰ ਕ੍ਰਿਸ਼ਨ ਬਰਗਾੜੀ ਦੀ ਪਹਿਲੀ ਬਰਸੀ ਦੇ ਮੌਕੇ 'ਤੇ ਆਯੋਜਿਤ ਕੀਤਾ ਗਿਆ ਯਾਦਗਾਰੀ ਸਮਾਗਮ ਸੱਚ-ਮੁੱਚ ਯਾਦਗਾਰੀ ਹੋ ਨਿੱਬੜਿਆ। ਠੰਢ ਕਾਰਨ ਕੁੱਝ ਦੇਰੀ ਨਾਲ ਸ਼ੁਰੂ ਹੋਏ ਇਸ ਸਮਾਗਮ ਦੀ ਸ਼ੁਰੂਆਤ ਜਗਸੀਰ ਜੀਦਾ ਤੇ ਸਾਥੀਆਂ ਦੀਆਂ ਤਰਕਸ਼ੀਲ ਬੋਲੀਆਂ ਨਾਲ ਹੋਈ। ਉਹਨਾਂ ਦੇ ਗੀਤਾਂ ਨੇ ਤਰਕਸ਼ੀਲ ਸੋਚ ਨੂੰ ਲੋਕਾਂ ਸਾਹਮਣੇ ਪ੍ਰਤੱਖ ਕਰ ਦਿੱਤਾ। ਲੋਕ ਪੱਖੀ ਨਾਟਕਕਾਰ ਤੇ ਅਗਾਂਹਵਧੂ ਸਮਾਜਿਕ ਸੋਚ ਨੂੰ ਪ੍ਰਣਾਏ ਭਾਅ ਜੀ ਗੁਰਸ਼ਰਨ ਸਿੰਘ ਨੇ ਸਟੇਜ ਸੰਭਾਲਦਿਆਂ ਸਮੁੱਚੀ ਤਰਕਸ਼ੀਲ ਲਹਿਰ ਅਤੇ ਇਸ ਨਾਲ ਜੁੜੇ ਲੋਕਾਂ ਦੀ ਸ਼ਲਾਘਾ ਕੀਤੀ ਅਤੇ ਮਰਹੂਮ ਕ੍ਰਿਸ਼ਨ ਬਰਗਾੜੀ ਦੀ ਸਮਾਜ ਪ੍ਰਤੀ ਦੇਣ ਨੂੰ ਚੇਤੇ ਕੀਤਾ। ਉਨ੍ਹਾਂ ਕਿਹਾ ਕਿ ਅੱਜ ਇੱਕ ਨਹੀਂ, ਬਲਕਿ ਕਈ ਕ੍ਰਿਸ਼ਨ ਬਰਗਾੜੀ ਚਾਹੀਦੇ ਹਨ ਤਾਂ ਕਿ ਸਮਾਜ ਵਿਚੋਂ ਅੰਧ-ਵਿਸ਼ਵਾਸ਼, ਧਾਰਮਿਕ ਕੱਟੜਤਾ ਤੇ ਫਿਰਕਾਪ੍ਰਸਤੀ ਦਾ ਕੂੜਾ ਹੂੰਝਿਆ ਜਾ ਸਕੇ। ਗੁਰਸ਼ਰਨ ਸਿੰਘ ਦੀ ਅਗਵਾਈ ਹੇਠ 'ਅੰਮ੍ਰਿਤਸਰ ਨਾਟਕ ਅਕਾਦਮੀ, ਚੰਡੀਗੜ੍ਹ' ਦੀ ਟੀਮ ਨੇ ਨਾਟਕ 'ਮੋਚੀ ਦਾ ਪੁੱਤ' ਖੇਡਿਆ ਜਿਸ ਰਾਹੀਂ ਸਰਮਾਏਦਾਰੀ ਸਮਾਜ ਦੇ ਬਖੀਏ ਉਧੇੜੇ ਗਏ। ਉਨ੍ਹਾਂ ਵੱਲੋਂ ਕੋਟਕਪੂਰਾ-ਬਰਗਾੜੀ ਸੜਕ ਉਪਰ ਜਲਦੀ ਬਣਾਏ ਜਾਣ ਵਾਲੇ 'ਕ੍ਰਿਸ਼ਨ ਬਰਗਾੜੀ ਯਾਦਗਾਰੀ ਮਾਨਸਿਕ ਰੋਗ ਮਸ਼ਵਰਾ ਕੇਂਦਰ' ਦਾ ਨੀਂਹ ਪੱਥਰ ਵੀ ਰੱਖਿਆ। ਮੇਲੇ ਵਿੱਚ ਹਾਜ਼ਰ ਦਰਸ਼ਕਾਂ ਨੇ ਉਪਰੋਕਤ ਕੇਂਦਰ ਲਈ ਆਰਥਿਕ ਮੱਦਦ ਵੀ ਜੁਟਾਈ।

ਹਜ਼ਾਰਾਂ ਲੋਕਾਂ ਦੀ ਹਾਜ਼ਰੀ ਵਿੱਚ ਕ੍ਰਿਸ਼ਨ ਦੀਆਂ ਯਾਦਾਂ, ਜੀਵਨ ਦਰਸ਼ਨ ਨਾਲ ਸਬੰਧਤ ਪੁਸਤਕ 'ਤਰਕਸ਼ੀਲ ਲਹਿਰ ਦਾ ਨਾਇਕ-ਕ੍ਰਿਸ਼ਨ ਬਰਗਾੜੀ: ਜੀਵਨ ਤੇ ਯਾਦਾਂ' ਵੀ ਗੁਰਸ਼ਰਨ ਭਾਅ ਜੀ ਦੁਆਰਾ ਜਾਰੀ ਕੀਤੀ ਗਈ। ਇਸ ਮੌਕੇ 'ਤੇ ਪੁਸਤਕ ਦੇ ਸੰਪਾਦਕ ਰਾਮ ਸਵਰਨ ਲੱਖੇਵਾਲੀ ਵੀ ਹਾਜ਼ਰ ਸਨ। ਮਿੱਥ ਅਤੇ ਵਿਗਿਆਨ ਦਾ ਫਰਕ ਦਸਦੀ ਭੂਰਾ ਸਿੰਘ, ਮਹਿਮਾ ਸਰਜਾ ਦੀ ਆਡੀਓ ਕੈਸਿਟ 'ਸੱਚ ਦੀ ਖੋਜ-ਭਾਗ ਪਹਿਲਾ' ਵੀ ਜਾਰੀ ਕੀਤੀ ਗਈ।

ਇਕਾਈ ਬਰਗਾੜੀ-ਕੋਟਕਪੂਰਾ ਵੱਲੋਂ ਹਰ ਸਾਲ ਸਮਾਗਮ 'ਤੇ 'ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ' ਤਰਕਸ਼ੀਲ ਸੁਸਾਇਟੀ ਤੋਂ ਬਾਹਰ ਕਿਸੇ ਅਜਿਹੀ ਸ਼ਖਸ਼ੀਅਤ ਨੂੰ ਦੇਣ ਦਾ ਫੈਸਲਾ ਕੀਤਾ ਗਿਆ ਹੈ ਜਿਸਨੇ ਵਿਗਿਆਨਕ ਸੋਚ ਦੇ ਪ੍ਰਸਾਰ ਲਈ ਗਿਣਨ ਯੋਗ ਕੰਮ ਕੀਤਾ ਹੋਵੇ। ਇਸ ਵਾਰ ਇਹ ਐਵਾਰਡ 'ਨਵਾਂ ਜ਼ਮਾਨਾ' ਦੇ ਸਾਹਿਤ ਸੰਪਾਦਕ ਬਲਵੀਰ ਪ੍ਰਵਾਨਾ ਨੂੰ ਭੇਂਟ ਕੀਤਾ ਗਿਆ। ਸ੍ਰੀ ਪ੍ਰਵਾਨਾ ਨੇ ਭਵਿੱਖ ਵਿੱਚ ਲੋਕ ਸੇਵਾ ਅਤੇ ਸਾਹਿਤ ਦੇ ਖੇਤਰ ਵਿੱਚ ਹੋਰ ਵੀ ਪ੍ਰਤੀਬੱਧਤਾ ਨਾਲ ਕੰਮ ਕਰਨ ਦਾ ਅਹਿਦ ਕੀਤਾ।

ਇਸ ਉਪਰੰਤ 'ਆਰਟ ਸੈਂਟਰ ਸਮਰਾਲਾ' ਦੀ ਵਾਰੀ ਆਈ ਜਿਸਨੇ ਮਾਸਟਰ ਤ੍ਰਿਲੋਚਨ ਸਿੰਘ ਦੀ ਅਗਵਾਈ ਹੇਠ ਆਪਣਾ ਸੰਸਾਰ ਪ੍ਰਸਿੱਧ ਨਾਟਕ 'ਸਾੜ੍ਹਸਤੀ' ਪੇਸ਼ ਕੀਤਾ ਜਿਸਨੇ ਦਰਸ਼ਕਾਂ ਨੂੰ ਆਪਣੇ ਨਾਲ ਅਜਿਹਾ ਜੋੜਿਆ ਕਿ ਉਨ੍ਹਾਂ ਨੂੰ ਸਰਦੀ ਤੇ ਧੁੰਦ ਦੀ ਕੋਈ ਪ੍ਰਵਾਹ ਨਾ ਰਹੀ। ਫਿਰ ਪ੍ਰਸਿੱਧ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਦੁਆਰਾ ਕਲਾਕਾਰਾਂ ਨੇ ਪੰਜਾਬ ਦੇ ਦਰਦ ਨੂੰ ਸੋਹਣੇ ਢੰਗ ਨਾਲ ਬਿਆਨ ਕੀਤਾ।

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਪ੍ਰਧਾਨ ਬਲਵਿੰਦਰ ਬਰਨਾਲਾ ਨੇ ਕ੍ਰਿਸ਼ਨ ਬਰਗਾੜੀ ਦੇ ਜੀਵਨ ਦੀ ਸਾਰਥਿਕਤਾ ਅਤੇ ਜਥੇਬੰਦੀ ਦੇ ਮੰਤਵ ਬਾਰੇ ਦਸਦਿਆਂ ਆਖਿਆ ਕਿ ਸੁਸਾਇਟੀ ਨੇ ਸਿਹਤਮੰਦ ਸਮਾਜ ਬਣਾਉਣ ਦਾ ਸੁਪਨਾ ਲਿਆ ਹੈ, ਜਿਸਨੂੰ ਸਭ ਮੁਸ਼ਕਲਾਂ ਦੇ ਬਾਵਜੂਦ ਪੂਰਾ ਕੀਤਾ ਜਾਵੇਗਾ। ਰਾਜਿੰਦਰ ਭਦੌੜ ਨੇ ਫੋਕੀਆਂ ਰਸਮਾਂ ਛੱਡੇ ਜਾਣ ਅਤੇ ਚੰਗੀਆਂ ਪਿਰਤਾਂ ਪਾਉਣ ਦਾ ਸੱਦਾ ਦਿੱਤਾ। ਟੀ.ਐਸ.ਯੂ. ਆਗੂ ਤੇਜਾ ਸਿੰਘ ਨੇ ਵੀ ਸਮਾਗਮ ਨੂੰ ਸੰਬੋਧਨ ਕੀਤਾ। ਸੂਬਾ ਕਮੇਟੀ ਵੱਲੋਂ ਮਰਹੂਮ ਕ੍ਰਿਸ਼ਨ ਬਰਗਾੜੀ ਦੀ ਪਤਨੀ ਸ੍ਰੀਮਤੀ ਰਾਜਿੰਦਰ ਕੌਰ ਅਤੇ ਮਾਤਾ ਸ੍ਰੀਮਤੀ ਈਸ਼ਵਰੀ ਦੇਵੀ ਦਾ ਸਨਮਾਨ ਕੀਤਾ ਗਿਆ ਅਤੇ ਪਰਿਵਾਰ ਵੱਲੋਂ ਮਾਸਟਰ ਰਾਮ ਕੁਮਾਰ ਭਦੌੜ ਨੇ ਸਭ ਦਾ ਧੰਨਵਾਦ ਕੀਤਾ।

ਬਠਿੰਡਾ ਇਕਾਈ ਵੱਲੋਂ ਸ਼ਾਨਦਾਰ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ। ਸੈਂਕੜੇ ਲੋਕਾਂ ਨੇ ਤਰਕਸ਼ੀਲ ਪ੍ਰਦਰਸ਼ਨੀਆਂ ਦੇਖੀਆਂ। ਮੰਚ ਸੰਚਾਲਨ ਭੂਰਾ ਸਿੰਘ ਸੂਬਾ ਸਕੱਤਰ ਅਤੇ ਰਾਜਿੰਦਰਜੀਤ ਇਕਾਈ ਪ੍ਰਧਾਨ ਨੇ ਸਾਂਝੇ ਤੌਰ 'ਤੇ ਕੀਤਾ। ਸਮਾਗਮ ਦੀ ਸਫਲਤਾ ਲਈ ਸੁਖਰਾਜ, ਰਾਜੇਸ਼ ਪੱਪੀ, ਸਤਵਿੰਦਰ ਸੱਤੀ, ਗੁਰਜਿੰਦਰ, ਜਸਕਰਨ ਲੰਡੇ, ਰਵਿੰਦਰਪ੍ਰੀਤ ਆਦਿ ਨੇ ਦਰਸ਼ਨ ਸਾਹੋ ਅਤੇ ਚੰਨਣ ਵਾਂਦਰ ਦੀ ਅਗਵਾਈ ਹੇਠ ਕੰਮ ਕੀਤਾ। ਸਾਹਿਤ ਪ੍ਰਦਰਸ਼ਨੀ ਵਿਚ ਜਸਵੰਤ ਜਸ ਅਤੇ ਰਾਮ ਸਵਰਨ ਨੇ ਤਕਰੀਬਨ 21000 ਰੁਪੈ ਦਾ ਸਾਹਿਤ ਵੇਚਿਆ।

**ਪ੍ਰਿੰ.ਅੰਮ੍ਰਿਤ ਲਾਲ, ਪ੍ਰੈਸ ਸਕੱਤਰ, ਬਰਗਾੜੀ**

## ਇਕਾਈ ਫਰੀਦਕੋਟ:

ਨਵੀਂ ਬਣੀ ਇਸ ਇਕਾਈ ਵੱਲੋਂ ਆਪਣੇ ਇਲਾਕੇ ਵਿਚ ਲਗਭਗ ਇੱਕ ਦਰਜਨ ਪ੍ਰੋਗਰਾਮ ਕੀਤੇ ਗਏ ਤਾਂ ਜੋ ਲੋਕਾਂ ਵਿਚ ਸੁਸਾਇਟੀ ਦੇ ਦਾਇਰੇ ਨੂੰ ਹੋਰ ਵਿਸ਼ਾਲ ਕੀਤਾ ਜਾਵੇ। ਇਸ ਦੌਰਾਨ ਇਕ ਤਰਕਸ਼ੀਲ ਮੇਲਾ ਪਿੰਡ ਮਾਹਲਾ ਵਿਖੇ ਕਰਵਾਇਆ ਗਿਆ ਜਿੱਥੇ 2500 ਰੁਪੈ ਦੇ ਕਰੀਬ ਸਾਹਿਤ ਅਤੇ 10 ਲਾਈਫ ਮੈਂਬਰਸ਼ਿੱਪਾਂ ਦੇ ਚੰਦੇ ਭਰੇ ਗਏ। ਇਹ ਮੇਲਾ ਮਰਹੂਮ ਸ੍ਰੀ ਜਸਵੰਤ ਸਿੰਘ ਪੁੱਤਰ ਸ੍ਰੀ ਦੇਵਾ ਸਿੰਘ ਕਾਮਰੇਡ ਦੀ ਯਾਦ ਵਿਚ ਕਰਵਾਇਆ ਗਿਆ। ਇਸ ਮੇਲੇ ਨੂੰ ਸਫਲ ਕਰਨ ਲਈ ਸ੍ਰੀ ਗੁਰਪਾਲ ਸਿੰਘ ਮਾਹਲਾ ਕਲਾਂ, ਲਹੌਰਾ ਸਿੰਘ ਬਰਾੜ ਮੈਰਿਜ ਪੈਲੇਸ, ਸਾਇੰਸ ਮਾਸਟਰ ਸ੍ਰੀ ਹਰਬੰਸ ਸਿੰਘ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਇਸ ਤੋਂ ਇਲਾਵਾ ਪਿੰਡ ਸੰਗਰਾਹੂਰ ਵਿਖੇ ਜਾਦੂ ਟਰਿੱਕ ਕੀਤੇ ਗਏ। ਪਿੰਡ ਦਬੜੀਖਾਨਾ ਵਿਖੇ ਸੂਬਾ ਸਕੱਤਰ ਭੂਰਾ ਸਿੰਘ, ਲਖਵਿੰਦਰ ਹਾਲੀ ਅਤੇ ਇਕਾਈ ਪ੍ਰਧਾਨ ਬਲਦੇਵ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੀ ਸੋਚ ਸਬੰਧੀ ਲੋਕਾਂ ਨੂੰ ਜਾਣੂ ਕਰਵਾਇਆ। ਪਿੰਡ ਦੁਸਾਂਝ ਵਿਖੇ ਸ੍ਰੀ ਲਖਵਿੰਦਰ ਹਾਲੀ ਨੇ ਜਾਦੂ ਟਰਿੱਕ ਅਤੇ ਸਾਹਿਤ ਦੀ ਪ੍ਰਦਰਸ਼ਨੀ ਲਾਕੇ 'ਤਰਕਸ਼ੀਲ ਵਿਚਾਰ' ਕੈਸਟ ਅਤੇ ਮੈਗਜ਼ੀਨ ਵੱਡੀ ਗਿਣਤੀ ਵਿਚ ਲਾਏ। ਪਿੰਡ ਨਵੇਂ ਕਿਲੇ ਦੀ ਪੰਚਾਇਤ ਵੱਲੋਂ ਸੁਸਾਇਟੀ ਦਾ ਪ੍ਰੋਗਰਾਮ ਪਿੰਡ ਦੇ ਗੁਰਦੁਆਰੇ ਵਿਚ ਕਰਵਾਇਆ ਗਿਆ ਜਿੱਥੇ ਵੱਡੀ ਗਿਣਤੀ ਵਿਚ ਲੋਕ ਹਾਜ਼ਰ ਹੋਏ। ਇਸ ਤੋਂ ਇਲਾਵਾ ਸ਼ਹਿਰ ਵਿੱਚ ਵੱਡੀ ਗਿਣਤੀ ਵਿਚ ਸਰਗਰਮੀਆਂ ਕੀਤੀਆਂ ਗਈਆਂ। ਜਿਸ ਕਰਕੇ ਇਕਾਈ ਨੇ ਆਪਣੇ ਦੋ ਮਹੀਨਿਆਂ ਵਿਚ ਹੀ 600 ਮੈਗਜ਼ੀਨ ਲੋਕਾਂ ਤੱਕ ਪਹੁੰਚਾਉਣੇ ਸ਼ੁਰੂ ਕਰ ਦਿੱਤੇ ਹਨ। ਇਸਤੋਂ ਇਲਾਵਾ ਲਗਭਗ 100 ਲਾਈਫ ਮੈਂਬਰਸ਼ਿੱਪ ਕੱਟਕੇ ਬਹੁਤ ਜਲਦੀ ਭੇਜ ਰਹੀ ਹੈ। ਇਕਾਈ ਦੇ ਉਪਰੋਕਤ ਪ੍ਰੋਗਰਾਮਾਂ ਨੂੰ ਸਫਲ ਕਰਨ ਵਿਚ ਗਿੰਦਰ ਸਿੰਘ ਨਵਾਂ ਕਿਲ੍ਹਾ, ਜਸਵਿੰਦਰ ਸਿੰਘ, ਗੁਰਤੇਜ ਗੋਂਦਾਰਾ, ਗੀਤਇੰਦਰ, ਨਿਰਮਲ ਸਿੰਘ, ਪ੍ਰੋ.ਧਰਮਿੰਦਰ ਸਿੰਘ, ਧਰਮਵੀਰ ਆਦਿ ਦਾ ਵਿਸ਼ੇਸ਼ ਯੋਗਦਾਨ ਰਿਹਾ।

**ਜਸਵੰਤ ਜਸ, ਫਰੀਦਕੋਟ ਇਕਾਈ**

## ਇਕਾਈ ਗੁਰਦਾਸਪੁਰ:

ਇਸ ਇਕਾਈ ਵੱਲੋਂ 5 ਜਨਵਰੀ ਨੂੰ ਸ਼ਹਿਰ ਵਿਚ ਤਰਕਸ਼ੀਲ ਮੇਲਾ ਆਯੋਜਿਤ ਕੀਤਾ ਗਿਆ। ਭਾਰੀ ਧੁੰਦ ਤੇ ਠੰਢ ਦੇ ਬਾਵਜੂਦ ਲਗਭਗ ਇਕ ਹਜ਼ਾਰ ਲੋਕਾਂ ਨੇ ਮੇਲੇ ਵਿਚ ਸ਼ਿਰਕਤ ਕੀਤੀ। ਸ਼ਹਿਰ ਅੰਦਰ ਆਪਣੀ ਕਿਸਮ ਦਾ ਇਹ ਨਿਵੇਕਲਾ ਮੇਲਾ ਸੀ। ਇਸ ਮੇਲੇ ਵਿਚ ਮਾਸਟਰ ਤ੍ਰਿਲੋਚਨ ਸਿੰਘ ਦੀ ਟੀਮ ਵੱਲੋਂ 'ਦੇਵ ਪੁਰਸ਼ ਹਾਰ ਗਏ' ਤੇ 'ਸਾੜ੍ਹਸਤੀ' ਨਾਟਕ ਖੇਡੇ ਗਏ। ਟੀਮ ਵੱਲੋਂ 'ਧਰਤੀ ਪੰਜਾਬ ਦੀ ਲੋਕੋ ਵਸਦੀ ਉਜੜ ਗਈ' ਕੋਰੀਓਗ੍ਰਾਫੀ ਦੀ ਪੇਸ਼ਕਾਰੀ ਨੇ ਲੋਕਾਂ ਨੂੰ ਕਾਫੀ ਝੰਜੋੜਿਆ। ਮਾਝਾ ਜੋਨ ਦੇ ਪ੍ਰਧਾਨ ਨਿਰਮਲ ਸਿੰਘ ਛੱਜਲਵੱਡੀ, ਪ੍ਰਗਟ ਸਿੰਘ ਤੇ ਨਿਸ਼ਾਨ ਸਿੰਘ ਸੁਸਾਇਟੀ ਦੇ ਕਾਰਕੁਨਾਂ ਨੇ ਜਾਦੂ ਦੇ ਸ਼ੋਅ ਕੀਤੇ। ਸੁਸਾਇਟੀ ਦੇ ਸੂਬਾਈ ਆਗੂ ਰਜਿੰਦਰ ਭਦੌੜ ਨੇ ਲੋਕਾਂ ਨੂੰ ਸੁਸਾਇਟੀ ਵੱਲੋਂ ਹੁਣ ਤੱਕ ਸਾਧਾਂ-ਸੰਤਾਂ ਦੇ ਉਘੇੜੇ ਪਾਜਾਂ, ਉਨ੍ਹਾਂ ਵੱਲੋਂ ਕੀਤੀ ਜਾ ਰਹੀ ਆਰਥਕ ਤੇ ਮਾਨਸਿਕ ਲੁੱਟ ਸਬੰਧੀ ਜਾਣਕਾਰੀ ਦਿੰਦਿਆਂ ਕਿਹਾ ਕਿ ਇਨ੍ਹਾਂ ਦਾ ਹੱਲ ਵਿਗਿਆਨਕ ਵਿਚਾਰਧਾਰਾ ਹੈ। ਇਸ ਤੋਂ ਇਲਾਵਾ ਕਾਮਰੇਡ ਗੁਰਮੀਤ ਸਿੰਘ, ਮੇਜਰ ਸੋਮਨਾਥ ਨੇ ਲੋਕਾਂ ਨੂੰ ਅੰਧ-ਵਿਸ਼ਵਾਸ਼, ਵਹਿਮਾਂ-ਭਰਮਾਂ ਤੋਂ ਮੁਕਤ ਹੋਣ ਲਈ ਤਰਕਸ਼ੀਲ ਵਿਚਾਰਧਾਰਾ ਦਾ ਪੱਲਾ ਫੜਨ ਲਈ ਆਖਿਆ। ਮੇਲੇ ਨੂੰ ਕਾਮਯਾਬ ਕਰਨ ਲਈ ਸ.ਬਲਜੀਤ ਸਿੰਘ, ਰਵਿੰਦਰ ਸਿੰਘ, ਕਮਲਜੀਤ ਸਿੰਘ ਤੇ ਪਰਵਿੰਦਰ ਸਿੰਘ ਆਦਿ ਮੈਂਬਰਾਂ ਨੇ ਪੂਰੀ ਤਨਦੇਹੀ ਨਾਲ ਕੰਮ ਕੀਤਾ। ਸਟੇਜ ਸਕੱਤਰ ਦੀ ਭੂਮਿਕਾ ਇਕਾਈ ਪ੍ਰਧਾਨ ਬਲਬੀਰ ਸਿੰਘ ਬਬੇਹਲੀ ਨੇ ਨਿਭਾਈ। ਖਿਲਚੀਆਂ ਇਕਾਈ ਦੇ ਮੈਂਬਰਾਂ ਵੱਲੋਂ ਤਰਕਸ਼ੀਲ ਸਾਹਿਤ- ਸਟਾਲ ਲਾਇਆ ਗਿਆ ਜਿਸ 'ਚ ਲੋਕਾਂ 2500 ਰੁਪੈ ਦੀਆਂ ਕਿਤਾਬਾਂ-ਕੈਸਟਾਂ ਖਰੀਦੀਆਂ। ਪੰਡਾਲ ਨੂੰ ਤਰਕਸ਼ੀਲ ਬੈਨਰਾਂ ਨਾਲ ਸਜਾਇਆ ਗਿਆ। ਇਸ ਮੇਲੇ ਦੀ ਘਾਟ ਪਹਿਲਾਂ ਹੀ ਮਹਿਸੂਸ ਕੀਤੀ ਜਾ ਰਹੀ ਸੀ ਕਿ ਇਹ ਮੌਸਮ ਮੇਲਾ ਕਰਵਾਉਣ ਲਈ ਢੁੱਕਵਾਂ ਨਹੀਂ, ਫਿਰ ਵੀ ਮੇਲਾ ਕਾਮਯਾਬ ਰਿਹਾ।

**ਸ੍ਰ. ਤਰਲੋਚਨ ਸਿੰਘ, ਸਕੱਤਰ**

## ਰੋਪੜ ਇਕਾਈ:

ਇਸ ਇਕਾਈ ਦੇ ਸਕੱਤਰ ਪਵਨ ਕੁਮਾਰ ਰੱਤੋਂ ਦੀ ਮਾਤਾ ਸ੍ਰੀਮਤੀ ਜੀਵਨਵਤੀ ਜੀ ਦੇ 10 ਦਸੰਬਰ ਦੀ ਰਾਤ ਨੂੰ ਆਪਣੀ ਜੀਵਨ ਯਾਤਰਾ ਪੂਰੇ ਕਰ ਜਾਣ ਤੇ 22 ਦਸੰਬਰ ਨੂੰ ਇੱਕ ਸ਼ਰਧਾਂਜਲੀ ਸਮਾਗਮ ਰੋਪੜ ਵਿਖੇ ਕੀਤਾ ਗਿਆ। ਇਸ ਸਮਾਗਮ ਦੀ ਖਾਸੀਅਤ ਇਹ ਸੀ ਕਿ ਕੋਈ ਧਾਰਮਿਕ ਰਸਮ ਨਹੀਂ ਕੀਤੀ ਗਈ। ਪਗੜੀ ਦੀ ਰਸਮ, ਕੱਪੜਿਆਂ, ਮੁੰਦੀਆਂ, ਪੈਸਿਆਂ ਅਤੇ ਹੋਰ ਕਿਸੇ ਕਿਸਮ ਦਾ ਲੈਣ-ਦੇਣ ਵੀ ਨਹੀਂ ਕੀਤਾ ਗਿਆ। ਚਾਹ-ਰੋਟੀ ਵੀ ਸਾਦੀ ਸੀ। ਇਸ ਸਮਾਗਮ ਨੂੰ ਸੂਬਾ ਸਕੱਤਰ ਸ੍ਰੀ ਭੂਰਾ ਸਿੰਘ ਮਹਿਮਾ ਸਰਜਾ, ਚੰਡੀਗੜ੍ਹ ਜੋਨ ਦੇ ਪ੍ਰਧਾਨ ਲੈਕਚਰਾਰ ਗੁਰਮੀਤ ਸਿੰਘ ਖਰੜ, ਸ੍ਰ.ਸਵਰਨ ਸਿੰਘ ਭੰਗੂ, ਪ੍ਰੈਸ ਰਿਪੋਰਟਰ ਚਮਕੌਰ ਸਾਹਿਬ, ਕਾਮਰੇਡ ਦਵਿੰਦਰ ਸਰਥਲੀ, ਕਾਮਰੇਡ ਅਜੀਤ ਸਿੰਘ ਸਿਲੋਮਾਸਕੋ, ਸਰਪੰਚ ਬਲਬੀਰ ਸਿੰਘ ਭੱਟੋਂ, ਸ੍ਰੀ ਵੇਦ, ਸਰਕਾਰੀ ਕਾਲਜ ਰੋਪੜ, ਠੇਕੇਦਾਰ ਅਜੀਤ ਸਿੰਘ ਭੈਣੀ ਸੂਬਾ ਡੈਲੀਗੇਟ ਬਹੁਜਨ ਸਮਾਜ ਪਾਰਟੀ, ਗਿਆਨੀ ਜਸਵੀਰ ਸਿੰਘ ਮਾਣਕਪੁਰ ਸ਼ਰੀਫ, ਪ੍ਰਧਾਨ ਇਕਾਈ ਮਾਜਰੀ ਬਲਾਕ, ਨੇ ਸੰਬੋਧਨ ਕੀਤਾ। ਇਕਾਈ ਰੋਪੜ ਵੱਲੋਂ ਕਿਤਾਬਾਂ ਅਤੇ ਕੈਸਟਾਂ ਦੀ ਸਟਾਲ ਵੀ ਲਗਾਈ ਗਈ। ਪਵਨ ਕੁਮਾਰ ਰੱਤੋਂ ਨੇ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ। ਸਟੇਜ ਸੰਚਾਲਨ ਜੋਨਲ ਸਕੱਤਰ ਅਜੀਤ ਪ੍ਰਦੇਸੀ ਨੇ ਕੀਤਾ। ਇਸ ਸਮਾਗਮ ਦਾ ਬਹੁਤ ਵਧੀਆ ਪ੍ਰਭਾਵ ਰਿਹਾ ਅਤੇ ਲੋਕਾਂ ਨੇ ਕਾਫੀ ਸ਼ਲਾਘਾ ਕੀਤੀ।

## ਇਕਾਈ ਖਰੜ:

"ਸਮਾਜ ਨੂੰ ਤਰਕਸ਼ੀਲਤਾ ਦੀ ਲੋੜ ਕਿਉਂ" ਵਿਸ਼ੇ ਤੇ ਇੱਕ ਗੋਸ਼ਟੀ ਆਯੋਜਿਤ ਕੀਤੀ ਗਈ। ਇਸ ਵਿਚ ਸੂਬਾ ਜਨਰਲ ਸਕੱਤਰ ਭੂਰਾ ਸਿੰਘ ਮਹਿਮਾ ਸਰਜਾ ਨੇ ਕਿਹਾ ਕਿ ਜਦੋਂ ਤੋਂ ਮਨੁੱਖ ਇਸ ਧਰਤੀ ਤੇ ਪੈਦਾ ਹੋਇਆ ਹੈ, ਉਸ ਦਿਨ ਤੋਂ ਹੀ ਵਿਸ਼ਵ ਵਿਚ ਤਰਕਸ਼ੀਲਤਾ ਦੀ ਹੋਂਦ ਹੈ। ਪਿਛਲੇ 18 ਸਾਲਾਂ ਤੋਂ ਸੁਸਾਇਟੀ ਤਰਕਸ਼ੀਲ ਲਹਿਰ ਨੂੰ ਪਿੰਡ ਪਿੰਡ ਤਕ ਲੈ ਕੇ ਜਾਣ ਵਿਚ ਲਗਾਤਾਰ ਅੱਗੇ ਵਧਦੀ ਜਾ ਰਹੀ ਹੈ।

ਸੈਮੀਨਾਰ ਦਾ ਉਦਘਾਟਨ ਸ੍ਰੀ ਇਕਬਾਲ ਸਿੰਘ ਇਕਾਈ ਪ੍ਰਧਾਨ ਅਤੇ ਸ੍ਰੀ ਸੁਖਵੀਰ ਸਿੰਘ ਸਕੱਤਰ ਨੇ ਰੋਟੇਰੀਅਨ ਮਨਮੋਹਨ ਸਿੰਘ ਐਸ.ਈ.ਨਗਰ ਸੁਧਾਰ ਟਰਸਟ, ਲੁਧਿਆਣਾ ਤੋਂ ਕਰਵਾਇਆ। ਮੁੱਖ ਮਹਿਮਾਨ ਸ੍ਰੀ ਮਨਮੋਹਨ ਸਿੰਘ ਨੇ ਤਰਕਸ਼ੀਲਾਂ ਦੇ ਕਾਰਜ ਨੂੰ ਵੱਡਾ ਪੈਂਡਾ ਦੱਸਦੇ ਹੋਏ ਭਰਪੂਰ ਸਹਿਯੋਗ ਦਾ ਵਾਇਦਾ ਕੀਤਾ। ਸੈਮੀਨਾਰ ਵਿਚ ਆਏ ਹੋਏ ਮਹਿਮਾਨਾਂ ਨੂੰ ਜੀ ਆਇਆਂ ਆਖਦੇ ਹੋਏ ਜੋਨ ਪ੍ਰਧਾਨ ਗੁਰਮੀਤ ਖਰੜ ਨੇ ਸਮਾਜ ਵਿਚੋਂ ਵਹਿਮਾਂ ਭਰਮਾਂ ਦੇ ਹਨ੍ਹੇਰੇ ਨੂੰ ਦੂਰ ਕਰਨ ਲਈ ਲੋਕਾਂ ਦਾ ਸਹਿਯੋਗ ਮੰਗਿਆ।

ਸ੍ਰੀ ਭੂਰਾ ਸਿੰਘ ਨੇ ਆਪਣੀ ਦੋ ਘੰਟੇ ਲੰਬੀ ਤੇ ਪ੍ਰਭਾਵਸ਼ਾਲੀ ਤਕਰੀਰ ਵਿਚ ਬੋਲਦੇ ਹੋਏ ਕਿਹਾ ਕਿ ਆਦਮੀ ਤੇ ਜਾਨਵਰ ਵਿਚ ਸਭ ਗੱਲਾਂ ਸਮਾਨ ਹਨ ਜਿਵੇਂ ਜੰਮਣਾ, ਵੱਡੇ ਹੋਣਾ, ਖੁਰਾਕ ਲੈਣਾ ਤੇ ਮਰ ਜਾਣਾ ਪਰ ਇਕ ਬੁਨਿਆਦੀ ਫਰਕ ਹੈ ਕਿ ਆਦਮੀ ਵਿਚ ਖੂਬਸੂਰਤ ਵਿਲੱਖਣ ਸ਼ਕਤੀ ਹੈ, ਸੋਚਣ ਦੀ, ਸਮਝਣ ਦੀ ਅਤੇ ਆਪਣੇ ਆਲੇ ਦੁਆਲੇ ਨੂੰ ਆਪਣੇ ਅਨੁਸਾਰ ਢਾਲਣ ਦੀ। ਸੁੱਖ ਸਹੂਲਤਾਂ ਵਿਗਿਆਨ ਦੀ ਦੇਣ ਹਨ ਤੇ ਵਿਗਿਆਨ ਤਰਕ ਦੀ ਦੇਣ ਹੈ। ਸਾਨੂੰ ਵਿਗਿਆਨੀਆਂ ਅੱਗੇ ਸਿਜਦਾ ਕਰਨਾ ਚਾਹੀਦਾ ਹੈ।

ਆਖਰ ਵਿਚ ਦਿਲਬਾਗ ਸਿੰਘ ਪ੍ਰੈਸ ਸਕੱਤਰ ਤੇ ਜਸਪਾਲ ਬੜਾਲਾ ਕੈਸ਼ੀਅਰ ਨੇ ਸ੍ਰੀ ਮਨਮੋਹਨ ਸਿੰਘ ਨੂੰ ਅਤੇ

ਰਣਧੀਰ ਧੀਰਾ ਤੇ ਭੁਪਿੰਦਰ ਸਿੰਘ ਨੇ ਰੋਟੇਰੀਅਨ ਅਸ਼ੋਕ ਸ਼ਰਮਾ ਨੂੰ ਯਾਦ ਚਿੰਨ ਭੇਂਟ ਕੀਤੇ। ਸਤਨਾਮ ਦਾਊ ਨੇ ਜਾਦੂ ਦੇ ਟਰਿੱਕ ਅਤੇ ਬੀਬੀ ਰਣਧੀਰ ਕੌਰ ਨੇ ਧੰਨਵਾਦੀ ਸ਼ਬਦ ਆਖੇ। ਰੋਟੇਰੀਅਨ ਅਸ਼ੋਕ ਕੁਮਾਰ ਸ਼ਰਮਾ, ਜਥੇਬੰਦਕ ਸਕੱਤਰ, ਆਲ ਇੰਡੀਆ ਰੀਟੇਲਰ ਫੈਡਰੇਸ਼ਨ ਨੇ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਤਰਕਸ਼ੀਲਤਾ ਦੇ ਕੰਮਾਂ ਨੂੰ ਵਧੀਆ ਦੱਸਦੇ ਹੋਏ ਭਰਪੂਰ ਸ਼ਲਾਘਾ ਕੀਤੀ।

**ਗੁਰਮੀਤ ਖਰੜ, ਪ੍ਰਧਾਨ ਜੋਨ ਚੰਡੀਗੜ੍ਹ**

## ਬਠਿੰਡਾ ਇਕਾਈ:

1. ਸੰਨ 1995 ਵਿਚ ਵਿੱਛੜੇ ਤਰਕਸ਼ੀਲ ਆਗੂ ਸਾਥੀ ਲਾਭ ਸਿੰਘ ਚੋਟੀਆਂ ਦੀ ਯਾਦ ਵਿਚ ਹਰ ਸਾਲ ਦੀ ਤਰ੍ਹਾਂ ਯਾਦਗਾਰੀ ਪ੍ਰੋਗਰਾਮ ਰੱਖਕੇ ਸਾਥੀ ਨੂੰ ਯਾਦ ਕੀਤਾ ਗਿਆ। ਸਰਕਾਰੀ ਹਾਈ ਸਕੂਲ ਚੋਟੀਆਂ ਦੇ ਪੰਡਾਲ ਵਿਚ ਸਕੂਲ ਦੇ ਸੇਵਾਦਾਰ ਰਾਮ ਸਿਮਰਨ ਦੀ ਸੇਵਾ-ਮੁਕਤੀ ਦੀ ਵਿਦਾਇਗੀ ਪਾਰਟੀ ਸਮੇਂ ਸਾਥੀ ਲਾਭ ਸਿੰਘ ਚੋਟੀਆਂ ਨੂੰ ਸਮਰਪਿਤ ਮੈਜਿਕ ਟਰਿੱਕ ਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ ਤੇ ਸਾਥੀ ਨੂੰ ਸ਼ਰਧਾਂਜਲੀ ਭੇਂਟ ਕੀਤੀ ਗਈ। ਸਾਥੀ ਦੀ ਯਾਦ ਵਿਚ ਸਥਾਨਕ ਸਕੂਲਾਂ ਦੇ ਪੰਜ ਹੋਣਹਾਰ ਵਿਦਿਆਰਥੀਆਂ ਨੂੰ ਯਾਦਗਾਰੀ ਚਿੰਨ ਦੇ ਕੇ ਸਨਮਾਨਿਤ ਕੀਤਾ। ਸ਼ਰਧਾਂਜਲੀ ਤੇ ਵਿਚਾਰ ਰਾਮ ਸਿੰਘ ਨਿਰਮਾਣ, ਮੈਜਿਕ ਤੇ ਸਾਹਿਤ ਪ੍ਰਦਰਸ਼ਨੀ ਕੁਲਵੰਤ ਸਿੰਘ, ਕਰਮਜੀਤ ਸਿੰਘ ਅਤੇ ਪ੍ਰਬੰਧਕ ਜਸਵੀਰ ਸਿੰਘ ਰਾਜਾ, ਚੋਟੀਆਂ ਵੱਲੋਂ ਕੀਤਾ ਗਿਆ।

2. ਪਲਸ ਪੋਲੀਓ ਮੁਹਿੰਮ ਸਬੰਧੀ ਜ਼ਿਲਾ ਪ੍ਰਸ਼ਾਸਨ, ਬਠਿੰਡਾ ਵੱਲੋਂ ਕੀਤੀ ਚੇਤਨਾ ਰੈਲੀ ਵਿਚ ਸਹਿਯੋਗ ਕਰਦਿਆਂ ਚੇਤਨਾ ਮੁਹਿੰਮ ਦੌਰਾਨ ਅਗਵਾਈ ਸਮੇਂ ਅੱਖਾਂ ਤੇ ਪੱਟੀ ਬੰਨ੍ਹਕੇ ਮੋਟਰ ਸਾਈਕਲ ਸਾਰੇ ਸ਼ਹਿਰ ਦੀਆਂ ਬਸਤੀਆਂ ਵਿਚ ਚਲਾਇਆ ਗਿਆ ਜਿਸਦੇ ਨਾਲ ਨਾਲ ਤਰਕਸ਼ੀਲਤਾ ਤੇ ਵਿਗਿਆਨਕਤਾ ਦਾ ਸੁਨੇਹਾ ਦਿੰਦੇ ਚੋਲੇ ਪਾਕੇ ਇਕਾਈ ਮੈਂਬਰ ਤੇ ਆਗੂ ਚੱਲ ਰਹੇ ਸਨ। ਇਸ ਵਿਚ ਕੁਲਵੰਤ ਸਿੰਘ, ਹਰਿੰਦਰ ਕੁਮਾਰ, ਵਿਜੇ ਕੁਮਾਰ ਤੇ ਸੁਰਿੰਦਰ ਦਾ ਵਿਸ਼ੇਸ਼ ਰੋਲ ਰਿਹਾ। ਰੈਲੀ ਤੇ ਚੇਤਨਾ ਮੁਹਿੰਮ ਦੀ ਅਗਵਾਈ ਕਰਦੇ ਮੋਟਰ ਸਾਈਕਲ ਨੂੰ ਸਿਵਲ ਸਰਜਨ, ਬਠਿੰਡਾ ਨੇ ਹਰੀ ਝੰਡੀ ਦੇ ਕੇ ਰਵਾਨਾ ਕੀਤਾ।

3. ਮਾਘੀ ਮੇਲੇ ਤੇ ਇਲਾਕੇ ਦੇ ਇਤਿਹਾਸਕ ਸਥਾਨ ਜੱਸੀ ਬਾਗਵਾਲੀ ਵਿਖੇ ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਤਰਕਸ਼ੀਲ ਸਟੇਜ ਲਾਈ ਗਈ ਜਿੱਥੇ ਸਾਰਾ ਦਿਨ ਮੇਲੇ ਵਿੱਚ ਪਹੁੰਚੇ ਲੋਕ ਤਰਕਸ਼ੀਲ ਵਿਚਾਰ ਸੁਣਨ ਲਈ ਆਏ ਦਰਸ਼ਕਾਂ ਤੇ ਸਰੋਤਿਆਂ ਦਾ ਭਾਰੀ ਇਕੱਠ ਰਿਹਾ। ਸਾਰਾ ਦਿਨ ਮੈਜਿਕ ਟਰਿੱਕ ਵਿਖਾਉਣ ਦੇ ਨਾਲ ਨਾਲ ਗੈਬੀ ਸ਼ਕਤੀਆਂ ਪ੍ਰਤੀ ਲੋਕਾਂ ਦੇ ਮਨ ਵਿਚ ਪਏ ਭਰਮ-ਭੁਲੇਖਿਆਂ ਤੇ ਗੈਰ-ਹਕੀਕੀ ਧਾਰਨਾਵਾਂ ਨੂੰ ਕੱਢਣ ਲਈ ਭਾਸ਼ਨ ਦਿੱਤੇ ਗਏ। ਲੋਕਾਂ ਨੇ ਤਰਕਸ਼ੀਲ ਪ੍ਰਦਰਸ਼ਨੀ ਬੜੇ ਗਹੁ ਨਾਲ ਵੇਖੀ। ਵੱਡੀ ਗਿਣਤੀ 'ਚ ਤਰਕਸ਼ੀਲ ਸਾਹਿਤ ਅਤੇ ਕੈਸਿਟਾਂ ਖਰੀਦੀਆਂ। ਇਸ ਵਿਚ ਬੁਲਾਰੇ ਕੇਵਲ ਕ੍ਰਿਸ਼ਨ ਜੀਦਾ, ਰਾਮ ਸਿੰਘ ਨਿਰਮਾਣ, ਕੁਲਵੰਤ ਸਿੰਘ ਮੀਤ-ਪ੍ਰਧਾਨ ਸਨ। ਮੈਜਿਕ ਟਰਿੱਕ ਤੇ ਪ੍ਰਦਰਸ਼ਨੀ ਦੀ ਜ਼ਿੰਮੇਵਾਰੀ ਬਲਵਿੰਦਰ, ਵਿਜੇ ਕੁਮਾਰ, ਮਾਸਟਰ ਬਲਵੀਰ ਸਿੰਘ, ਪ੍ਰਧਾਨ ਵੱਲੋਂ ਨਿਭਾਈ ਗਈ। ਪ੍ਰਬੰਧਕ ਸਨ, ਮਾਸਟਰ ਰਣਬੀਰ ਸਿੰਘ ਜੱਸੀ, ਮਨਮੋਹਨ ਸਿੰਘ ਤੇ ਹਰਦੀਪ ਸਿੰਘ ਕੋਟ ਗੁਰੂ ਕੇ ਅਤੇ ਸਾਹਿਤ ਸਟਾਲ ਹਰਿੰਦਰ ਕੁਮਾਰ ਨੇ ਲਗਾਈ।

4. 26 ਜਨਵਰੀ, ਸਰਕਾਰੀ ਗਣਤੰਤਰ ਦਿਵਸ ਖੇਡ ਸਟੇਡੀਅਮ, ਬਠਿੰਡਾ ਵਿਖੇ ਹਰ ਸਾਲ ਦੀ ਤਰ੍ਹਾਂ ਝਾਕੀਆਂ ਵਜੋਂ ਮਾਨਸਿਕ ਰੋਗੀਆਂ ਨੂੰ ਖੇਡਾਉਂਦੇ ਪਾਖੰਡੀ ਚੇਲੇ-ਸਿਆਣੇ ਦਾ ਦ੍ਰਿਸ਼ ਤੇ ਦੂਸਰੇ ਪਾਸੇ ਮਨੋਚਕਿਤਸਕ ਡਾਕਟਰ ਦੁਆਰਾ ਮੈਡੀਕਲ ਇਲਾਜ ਦੀ ਸਹੀ ਪਹੁੰਚ ਦਾ ਸੀਨ, ਦੂਸਰੀ ਝਾਕੀ ਵਿਚ ਬਹੁਚਰਚਿਤ ਸੱਪਾਂ ਵਾਲੇ ਬਾਬੇ ਵੱਲੋਂ ਔਰਤਾਂ ਨੂੰ ਸੇਬ ਦੇ ਫਲ ਦੁਆਰਾ ਗਰਭਿਤ ਕਰਨ ਦੇ ਪਖੰਡ ਦਾ ਪਰਦਾਫਾਸ਼ ਕੀਤਾ ਗਿਆ। ਝਾਕੀ ਸਾਰੇ ਬਠਿੰਡੇ 'ਚ ਕੱਢੀ ਗਈ ਤੇ ਲੋਕਾਂ ਦੀ ਖਾਸ ਖਿੱਚ ਦਾ ਕੇਂਦਰ ਰਹੀ।

**ਰਾਮ ਸਿੰਘ ਨਿਰਮਾਣ, ਪ੍ਰੈਸ ਸਕੱਤਰ**

## ਇਕਾਈ ਮੋਗਾ:

ਇਸ ਇਕਾਈ ਵੱਲੋਂ 23 ਮਾਰਚ ਦੇ ਸ਼ਹੀਦਾਂ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਯਾਦ 'ਚ ਪਿੰਡ ਵਰ੍ਹੇ ਵਿਖੇ ਤਰਕਸ਼ੀਲ ਮੇਲਾ ਕਰਾਇਆ ਗਿਆ। ਮੇਲੇ ਦੀ ਸ਼ੁਰੂਆਤ ਸ਼ਹੀਦਾਂ ਨੂੰ ਸ਼ਰਧਾਂਜਲੀ ਪੇਸ਼ ਕਰਕੇ ਕੀਤੀ ਗਈ। ਇਸ ਤੋਂ ਬਾਅਦ ਆਰਟ ਸੈਂਟਰ ਸਮਰਾਲਾ ਦੀ ਟੀਮ ਵੱਲੋਂ ਮਾਸਟਰ ਤ੍ਰਿਲੋਚਨ ਦੀ ਨਿਰਦੇਸ਼ਨਾ 'ਚ ਨਾਟਕ ਸਾੜ੍ਹਸਤੀ, ਆਦਮਖੋਰ ਅਤੇ ਕੋਰੀਓਗ੍ਰਾਫੀਆਂ "ਮੈਂ ਧਰਤੀ ਪੰਜਾਬ ਦੀ ਲੋਕੋ ਵਸਦੀ ਉੱਜੜ ਗਈ" ਤੇ "ਜਗਤ ਜਨਣੀ" ਪੇਸ਼ ਕੀਤੀਆਂ ਜੋ ਕਿ ਪਾਖੰਡੀ ਸਾਧਾਂ ਦੇ ਡੇਰਿਆਂ ਤੇ ਅੰਧਵਿਸ਼ਵਾਸ਼ ਤੇ ਕਰਾਰੀ ਚੋਟ ਕਰ ਗਈਆਂ।

ਮੋਗਾ ਜੋਨ ਦੇ ਪ੍ਰਧਾਨ ਇਕਬਾਲ ਸਿੰਘ ਵੱਲੋਂ ਲੋਕਾਂ ਨੂੰ ਅੰਧਵਿਸ਼ਵਾਸ਼ਾਂ, ਵਹਿਮਾਂ-ਭਰਮਾਂ ਚੋਂ ਨਿਕਲਣ ਦਾ ਸੱਦਾ ਦਿੱਤਾ ਗਿਆ ਤੇ ਪੁਨਰਜਨਮ ਬਾਰੇ ਮਨ-ਘੜਤ ਕਹਾਣੀਆਂ, ਕਿੱਸਿਆਂ ਬਾਰੇ ਖੋਲ ਕੇ ਸਮਝਾਇਆ ਗਿਆ ਕਿ ਨਾ ਤਾਂ ਆਤਮਾ ਨਾ ਦੀ ਕੋਈ ਸ਼ੈਅ ਹੈ ਤੇ ਨਾ ਹੀ ਕੋਈ ਪੁਨਰਜਨਮ ਹੁੰਦਾ ਹੈ। ਨਾਰੀ ਸੰਗਰਾਮ ਮੰਚ ਦੀ ਪ੍ਰਧਾਨ ਬੀਬੀ ਜਸਵਿੰਦਰ ਕੌਰ ਨੇ ਸ਼ਹੀਦਾਂ ਦੇ ਸੁਪਨਿਆਂ ਦੇ ਅਧੂਰੇ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਲੋਕਾਂ ਨੂੰ ਲਾਮਬੰਦ ਹੋਣ ਦਾ ਸੱਦਾ ਦਿੱਤਾ ਅਤੇ ਉਹਨਾਂ ਇਸ ਵਿਚ ਔਰਤਾਂ ਦੇ ਹਿੱਸਾ ਲੈਣ ਦੀ ਮਹੱਤਤਾ ਨੂੰ ਦਰਸਾਇਆ।

ਇਕਾਈ ਜ਼ੀਰਾ ਵੱਲੋਂ ਪ੍ਰਦਰਸ਼ਨੀ ਅਤੇ ਤਰਕਸ਼ੀਲ ਸਾਹਿਤ ਬਾਰੇ ਸਟਾਲ ਵੀ ਲਾਇਆ ਗਿਆ ਜਿਸ ਦੀ ਜ਼ਿੰਮੇਵਾਰੀ ਜਗਦੇਵ ਸਿੰਘ ਨੇ ਨਿਭਾਈ। ਸਟੇਜ ਸਕੱਤਰ ਦੀ ਭੂਮਿਕਾ ਮੋਗਾ ਇਕਾਈ ਦੇ ਪ੍ਰਧਾਨ ਗੁਰਬੇਜ ਸਿੰਘ ਨੇ ਨਿਭਾਈ।

ਅਖੀਰ 'ਚ ਇਕਾਈ ਵੱਲੋਂ ਮਤਾ ਪਾ ਕੇ ਭਾਰਤੀ ਮੂਲ ਦੀ ਮਹਿਲਾ ਅਮਰੀਕੀ ਪੁਲਾੜ ਵਿਗਿਆਨੀ ਕਲਪਨਾ ਚਾਵਲਾ ਤੇ ਸਾਥੀ ਵਿਗਿਆਨੀਆਂ ਦੀ ਮੌਤ 'ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕੀਤਾ ਗਿਆ।

**ਕੇ.ਕੇ.ਅਰੋੜਾ, ਇਕਾਈ ਮੋਗਾ**

## ਅਬੋਹਰ ਇਕਾਈ:

ਇਸ ਇਕਾਈ ਦੇ ਮੈਂਬਰ ਸੁਖਦੇਵ ਸਿੰਘ ਲਲਾਰਾਂ ਦੇ ਵਿਆਹ ਸਮੇਂ ਤਰਕਸ਼ੀਲ ਪਰੋਗਰਾਮ ਪੇਸ਼ ਕੀਤਾ ਗਿਆ। ਵਿਆਹ ਬਿਨਾਂ ਦਾਜ-ਦਹੇਜ ਤੋਂ ਕੀਤਾ। ਇਸ ਵਿਚ ਜਾਦੂ ਦੇ ਸ਼ੋਅ ਸੁਖਦੇਵ ਸਿੰਘ ਮਲੂਕਪੁਰ ਤੇ ਭਾਨ ਚੰਦ ਨੇ ਪੇਸ਼ ਕੀਤੇ। ਬੁਲਾਰੇ ਮਾਸਟਰ ਕੁਲਜੀਤ ਸਿੰਘ ਸਨ।

2. 27.10.02 ਨੂੰ ਪਿੰਡ ਗੁਰੂਸਰ ਤਰਕਸ਼ੀਲ ਮੇਲੇ ਵਿਚ ਜਾਦੂ ਦੇ ਸ਼ੋਅ ਸੁਖਦੇਵ ਸਿੰਘ, ਰਮੇਸ਼ ਚੰਦ ਤੇ ਭਾਨ ਚੰਦ ਨੇ ਪੇਸ਼ ਕੀਤੇ।

3. 17.11.02 ਪਿੰਡ ਕਿੱਲਿਆਂਵਾਲੀ ਵਿਖੇ ਨੁਕੜ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਾਦੂ ਦੇ ਸ਼ੋਅ ਸੁਖਦੇਵ ਸਿੰਘ ਨੇ ਪੇਸ਼ ਕੀਤੇ। ਜਾਦੂ ਦੇ ਟਰਿੱਕਾਂ, ਵਹਿਮਾਂ ਭਰਮਾਂ ਤੇ ਕੇਸਾਂ ਬਾਰੇ ਸੀਤਾ ਰਾਮ ਪ੍ਰੈਸ ਸਕੱਤਰ ਨੇ ਲੋਕਾਂ ਨੂੰ ਸਮਝਾਇਆ। ਸੁਸਾਇਟੀ ਬਾਰੇ ਮਾਸਟਰ ਕੁਲਜੀਤ ਨੇ ਦੱਸਿਆ। ਜਗਦੀਸ਼ ਕਿੱਕਰ ਖੇੜਾ ਨੇ ਤਰਕਸ਼ੀਲ ਸਾਹਿਤ ਵੇਚਿਆ। ਪ੍ਰਬੰਧ ਬਲਦੇਵ ਸਿੰਘ ਨੇ ਕੀਤਾ।

4. 30.11.02 ਨੂੰ ਅਰਨੀਵਾਲਾ ਸੇਖ ਸੁਭਾਨ ਗਦਰੀ ਬਾਬਿਆਂ ਦੇ ਮੇਲੇ ਵਿਚ ਜਾਦੂ ਦੇ ਸ਼ੋਅ ਸੁਖਦੇਵ ਸਿੰਘ ਮਲੂਕਪੁਰਾ ਤੇ ਚੰਦਰ ਭਾਨ ਨੇ ਪੇਸ਼ ਕੀਤੇ। ਸੁਸਾਇਟੀ ਬਾਰੇ ਜਾਣਕਾਰੀ ਮੀਤ-ਪ੍ਰਧਾਨ ਮਾਸਟਰ ਕੁਲਜੀਤ ਨੇ ਦਿੱਤੀ। ਤਰਕਸ਼ੀਲ ਸਾਹਿਤ ਵੀ ਵੇਚਿਆ ਗਿਆ।

5. 15.12.02 ਨੂੰ ਪਿੰਡ ਸੈਯਦਾ ਵਾਲੀ ਵਿਖੇ ਤਰਕਸ਼ੀਲ ਪਰੋਗਰਾਮ ਪੇਸ਼ ਕੀਤਾ। ਜਾਦੂ ਟਰਿੱਕ ਸੁਖਦੇਵ ਸਿੰਘ ਮਲੂਕਪੁਰਾ ਤੇ ਚੰਦਰ ਭਾਨ ਨੇ ਪੇਸ਼ ਕੀਤੇ। ਸੁਸਾਇਟੀ ਦੀਆਂ 23 ਸ਼ਰਤਾਂ ਪੜ੍ਹ ਕੇ ਦੱਸੀਆਂ ਗਈਆਂ। ਸੀਤਾ ਰਾਮ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ। ਜਾਦੂ ਦੇ ਟਰਿੱਕਾਂ ਬਾਰੇ, ਕੇਸਾਂ ਬਾਰੇ, ਘਟਨਾਵਾਂ ਬਾਰੇ ਵਿਸਥਾਰਪੂਰਵਕ ਜਾਣਕਾਰੀ ਦਿੱਤੀ।

6. ਢਾਣੀ ਦੇਸ ਰਾਜ ਵਿਖੇ ਮਾਸਟਰ ਬਾਗਚੰਦ ਦੇ ਸਹਿਯੋਗ ਨਾਲ ਪਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿਚ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ ਤੇ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ ਗਈ।

**ਜਗਦੀਸ਼ ਕੁਮਾਰ, ਕਿੱਕਰਖੇੜਾ**

## ਇਕਾਈ ਬਰਨਾਲਾ:

ਗਲੈਲੀਓ ਸਾਇੰਸ ਕਲੱਬ ਦਾਨਗੜ੍ਹ ਵੱਲੋਂ ਸ਼ਹੀਦ ਬ੍ਰਿਗੇਡੀਅਰ ਬਲਵਿੰਦਰ ਸਿੰਘ ਸ਼ੇਰਗਿੱਲ ਫਾਊਂਡੇਸ਼ਨ ਦਾਨਗੜ੍ਹ ਦੇ ਸਹਿਯੋਗ ਨਾਲ ਕੌਮੀ ਵਿਗਿਆਨ ਦਿਵਸ ਤੇ ਪਿੰਡ ਦਾਨਗੜ੍ਹ ਵਿਖੇ ਬੱਚਿਆਂ ਦੇ ਕੁਇਜ਼ ਮੁਕਾਬਲੇ ਤੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ।

ਨਾਟਕ ਟੀਮ: ਸ੍ਰੀ ਗੁਰੂ ਰਵਿਦਾਸ ਕਲੱਬ ਧਨੌਲਾ।

ਨਾਟਕ:- ਅਣਖੀਲੀ ਧੀ, ਬਗਾਨੇ ਬੋਹੜ ਦੀ ਛਾਂ, ਅਤੇ ਕੋਰੀਓਗ੍ਰਾਫੀਆਂ 'ਜੰਗ ਮਸਲੇ ਦਾ ਹੱਲ ਨਹੀਂ' ਅਤੇ 'ਧਰਤੀ ਮਾਂ ਕਰਲਾਉਂਦੀ ਹੈ।'

ਨਾਟਕ ਨਿਰਦੇਸ਼ਕ ਤੇ ਮੈਜਿਕ ਟਰਿੱਕ: ਬਿੰਦਰ ਧਨੌਲਾ

ਬੁਲਾਰੇ: ਮਾਸਟਰ ਤੇਜਾ ਸਿੰਘ ਤਿਲਕ।

ਨੋਟ: ਇਹ ਪ੍ਰੋਗਰਾਮ ਬ੍ਰਿਗੇਡੀਅਰ ਬਲਵਿੰਦਰ ਸਿੰਘ ਦੀ ਯਾਦ ਨੂੰ ਸਮਰਪਿਤ ਕੀਤਾ ਗਿਆ।

2. ਸ੍ਰੀ ਗੁਰੂ ਰਵਿਦਾਸ ਕਲੱਬ, ਧਨੌਲਾ ਵੱਲੋਂ ਸ੍ਰੀ ਗੁਰੂ ਰਵਿਦਾਸ ਜੀ ਦੇ ਜਨਮ ਦਿਨ 'ਤੇ ਇਕਾਈ ਬਰਨਾਲਾ ਦੇ ਸਹਿਯੋਗ ਨਾਲ ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਨਾਟਕ ਮਿੱਟੀ ਰੁਦਨ ਕਰੇ ਅਤੇ ਪਾਤਸ਼ਾਹ ਅਤੇ ਸ੍ਰੀ ਗੁਰੂ ਰਵਿਦਾਸ ਕਲੱਬ ਧਨੌਲਾ ਦੀ ਟੀਮ ਵੱਲੋਂ ਬਗਾਨੇ ਬੋਹੜ ਦੀ ਛਾਂ ਅਤੇ ਕੋਰੀਓਗ੍ਰਾਫੀ ਧਰਤੀ ਮਾਂ ਕੁਰਲਾਉਂਦੀ ਹੈ ਪੇਸ਼ ਕੀਤੇ ਗਏ।

ਮੈਜਿਕ ਟੀਮ: ਨਰਿੰਦਰ ਛੀਨੀਵਲੀਆ, ਮਹਿੰਦਰ ਬਰਨਾਲਾ ਅਤੇ ਸੁਖਦੇਵ ਸਿੰਘ।

ਮੁੱਖ ਬੁਲਾਰੇ: ਸੂਬਾ ਪ੍ਰਧਾਨ ਬਲਵਿੰਦਰ ਬਰਨਾਲਾ।

## ਬਰਨਾਲਾ ਜੋਨ:

ਜੋਨ ਬਰਨਾਲਾ ਵੱਲੋਂ ਸੁਸਾਇਟੀ ਦੇ ਮੁੱਖ ਦਫਤਰ ਬਰਨਾਲਾ ਵਿਖੇ ਤਰਕਸ਼ੀਲ ਮੈਂਬਰਾਂ ਦੀ ਸਿਖਲਾਈ ਲਈ ਇੱਕ ਕੈਂਪ ਲਗਾਇਆ ਗਿਆ। ਇਸ ਵਿਚ ਸ਼ਾਮਲ ਮੈਂਬਰਾਂ ਨੂੰ ਮਾਨਸਿਕ ਰੋਗਾਂ ਦੀਆਂ ਕਿਸਮਾਂ, ਕਾਰਨਾਂ ਤੇ ਇਲਾਜ ਸਬੰਧੀ ਵਿਸਥਾਰ-ਪੂਰਵਕ ਜਾਣਕਾਰੀ ਦਿੰਦਿਆਂ ਸੂਬਾ ਪ੍ਰਧਾਨ ਬਲਵਿੰਦਰ ਬਰਨਾਲਾ ਨੇ ਦੱਸਿਆ ਕਿ ਸਰੀਰਕ ਰੋਗਾਂ ਵਾਂਗ ਮਾਨਸਿਕ ਰੋਗਾਂ ਦੀਆਂ ਵੱਖੋ-ਵੱਖ ਕਿਸਮਾਂ ਹਨ। ਇਸੇ ਤਰ੍ਹਾਂ ਸੂਬਾ ਸਕੱਤਰ ਭੂਰਾ ਸਿੰਘ ਮਹਿਮਾ ਸਰਜਾ ਨੇ ਤਰਕਸ਼ੀਲ ਵਿਵਹਾਰ ਤੇ ਰਚਨਾਤਮਿਕ ਤਰਕਸ਼ੀਲਤਾ ਬਾਰੇ ਦਸਦਿਆਂ ਮਿਥਿਆ ਵਿਧੀ ਤੇ ਵਿਗਿਆਨਕ ਵਿਧੀ ਬਾਰੇ ਸਮਝਾਇਆ। ਉਪਰੋਕਤ ਬੁਲਾਰਿਆਂ ਨੇ ਕੈਂਪ ਵਿਚ ਸ਼ਾਮਲ ਮੈਂਬਰਾਂ ਦੇ ਮਨ ਵਿਚ ਪਏ ਸ਼ੰਕਿਆਂ ਦੀ ਨਵਿਰਤੀ ਕਰਦਿਆਂ ਕਿਹਾ ਕਿ ਅਸੀਂ ਦੂਜਿਆਂ ਨੂੰ ਫਿਰ ਹੀ ਜਾਗਰੂਕ ਕਰ ਸਕਦੇ ਹਾਂ ਜਦੋਂ ਅਸੀਂ ਆਪ ਸਿੱਖਿਅਤ ਹੋਈਏ! ਸਾਨੂੰ ਕੁਝ ਨਾ ਕੁਝ ਸਿਖਦੇ ਰਹਿਣਾ ਚਾਹੀਦਾ ਹੈ। ਜੋਨ ਪ੍ਰਧਾਨ ਮਾਸਟਰ ਪਰਮ ਵੇਦ ਨੇ ਮੈਂਬਰਾਂ ਨੂੰ ਸੰਵਿਧਾਨ ਬਾਰੇ ਜਾਣਕਾਰੀ ਦਿੰਦਿਆਂ ਹਰ ਇਕਾਈ ਨੂੰ ਸੰਵਿਧਾਨ ਮੁਤਾਬਕ ਜਥੇਬੰਦ ਤੇ ਜਮਹੂਰੀ ਢੰਗ ਨਾਲ ਚੱਲਣ ਲਈ ਪਰੇਰਿਆ। ਉਨ੍ਹਾਂ ਨੇ ਕਿਹਾ ਕਿ ਜੋ ਅਸੀਂ ਚਾਹੁੰਦੇ ਹਾਂ, ਉਸ ਦੀ ਪ੍ਰਾਪਤੀ ਸੁਸਾਇਟੀ ਨੂੰ ਯੋਜਨਾਬਧ ਢੰਗ ਨਾਲ ਚਲਾ ਕੇ ਹੀ ਪ੍ਰਾਪਤ ਕਰ ਸਕਦੇ ਹਾਂ। ਭੋਲਾ ਸਿੰਘ ਰਾਮਪੁਰਾ ਨੇ ਤਰਕਸ਼ੀਲ ਮੈਂਬਰਾਂ ਨੂੰ ਹੱਥ ਦੀ ਸਫਾਈ ਦੀਆਂ ਖੇਡਾਂ ਯਾਨੀ ਮੈਜਿਕ ਟਰਿੱਕ ਵਿਖਾਏ ਅਤੇ ਉਨ੍ਹਾਂ ਬਾਰੇ ਜਾਣਕਾਰੀ ਦਿੱਤੀ। ਸ਼ਾਮਲ ਹੋਣ ਵਾਲੇ ਸਾਥੀਆਂ ਦਾ ਬਰਨਾਲਾ ਇਕਾਈ ਦੇ ਪ੍ਰਧਾਨ ਪ੍ਰੋ.ਸੁਖਵੰਤ ਸਿੰਘ ਨੇ ਧੰਨਵਾਦ ਕੀਤਾ ਤੇ ਸਟੇਜ ਦੀ ਕਾਰਵਾਈ ਮਾਸਟਰ ਮਹਿੰਦਰ ਸਿੰਘ ਬਰਨਾਲਾ ਨੇ ਨਿਭਾਈ।

**ਪਰਮ ਵੇਦ, ਜੋਨ ਪ੍ਰਧਾਨ**

## ਮੁਕਤਸਰ-ਲੱਖੇਵਾਲੀ ਇਕਾਈ:

1. 13,14,15 ਜਨਵਰੀ ਨੂੰ ਮੁਕਤਸਰ ਮਾਘੀ ਮੇਲੇ ਤੇ ਮੁਕਤਸਰ-ਲੱਖੇਵਾਲੀ ਇਕਾਈ ਵੱਲੋਂ ਪੋਸਟਰ-ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਅਜ਼ਾਦ ਕਲਾ ਮੰਚ, ਮੁਕਤਸਰ ਵੱਲੋਂ ਲਗਾਤਾਰ ਤਿੰਨ ਦਿਨ ਤਰਕਸ਼ੀਲ ਨਾਟਕਾਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਗੁਰਮੀਤ ਭਲਵਾਨ, ਰਾਜਨ, ਜਸਕਰਨ ਕੁਰਾਈਵਾਲਾ, ਕੇ.ਸੀ.ਰੁਪਾਣਾ, ਰਾਮ ਸਵਰਨ, ਪਰਮਜੀਤ ਗੁਰੂਸਰ, ਗੁਰਜਿੰਦਰ ਡੋਹਕ ਆਦਿ ਮੈਂਬਰਾਂ ਨੇ ਭਰਵਾਂ ਸਹਿਯੋਗ ਦਿੱਤਾ।

2. 16 ਫਰਵਰੀ, 2003 ਨੂੰ ਪਿੰਡ ਕਾਉਣੀ ਅਜ਼ਾਦ ਕਲਾ ਮੰਚ ਵੱਲੋਂ ਪਿੰਡ ਮੱਲਣ ਵਿਖੇ ਤਰਕਸ਼ੀਲ ਨਾਟਕਾਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਗੁਰਮੀਤ ਭਲਵਾਨ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ। ਰਾਤ ਨੂੰ ਮੁਕਤਸਰ ਵਿਖੇ ਰਵੀਦਾਸ ਸਭਾ ਦੇ ਸੱਦੇ ਤੇ ਇਹੋ ਪ੍ਰਗਰਾਮ ਦਿੱਤਾ ਗਿਆ।

**ਕੇ.ਸੀ.ਰੁਪਾਣਾ**

# ਤੁਹਾਡੇ ਹੁੰਗਾਰੇ

ਨਵੰਬਰ-ਦਸੰਬਰ ਦਾ ਅੰਕ ਗਿਆਨ-ਭਰਪੂਰ ਸੀ। ਸੰਪਾਦਕੀ ਅਣਸੋਧਿਆ ਰੋਹ ਬਹੁਤ ਪਸੰਦ ਆਈ। ਡੇਰਿਆਂ ਤੇ ਭੀੜ ਕਿਉਂ, ਪੁਲਾੜੀ ਉਪਗ੍ਰਹਿ, ਖੋਜ-ਖਬਰ ਤੇ ਵਿਸ਼ੇਸ਼ ਰਿਪੋਰਟਾਂ ਪ੍ਰਭਾਵਸ਼ਾਲੀ ਸਨ।

*ਜਗਦੇਵ ਰਾਠੀ ਮਾਨਸਾ*

ਇਸ ਅੰਕ ਵਿਚ ਸੰਪਾਦਕੀ, ਮੁਲਾਕਾਤ, ਡੇਰਿਆਂ ਤੇ ਭੀੜ ਕਿਉਂ ਆਦਿ ਰਚਨਾਵਾਂ ਪਸੰਦ ਆਈਆਂ। ਖੋਜ ਖਬਰ, ਔਰਤਾਂ ਤੇ ਉਦਾਸੀ ਰੋਗ ਅਤੇ ਮਿੰਨੀ ਰਚਨਾਵਾਂ ਚੰਗੀਆਂ ਸਨ। ਸਾਰਾ ਮੈਟਰ ਬਹੁਤ ਵਧੀਆ ਸੀ।

*ਸਰੂਪ ਕਢਾਈ ਸ਼ੌਪ,ਟਿੱਬਾ (ਕਪੂਰਥਲਾ)*

*ਮੇਜਰ ਸਿੰਘ ਸੀੜੇ, ਨੇਬੀ ਸਿੰਘ ਸੀੜੇ,*
*ਖੇੜੀ ਨਗਾਈਆਂ (ਪਟਿਆਲਾ)*

ਨਵੰਬਰ-ਦਸੰਬਰ ਦਾ ਅੰਕ ਹਮੇਸ਼ਾ ਦੀ ਤਰ੍ਹਾਂ ਗਿਆਨ-ਭਰਪੂਰ ਸੀ। ਮੈਗਜ਼ੀਨ ਵਿਚ ਮੁਲਾਕਾਤ, ਵਾਯੂਮੰਡਲ ਤੇ ਕੇਸ ਰਿਪੋਰਟਾਂ ਬਹੁਤ ਹੀ ਦਿਲਚਸਪ ਰਚਨਾਵਾਂ ਸਨ।

*ਗੁਰਵਿੰਦਰ ਸਿੰਘ, ਬਰਵਾਲਾ (ਅੰਮ੍ਰਿਤਸਰ)*

ਜਨਵਰੀ-ਫਰਵਰੀ ਅੰਕ ਵਿਚ ਡਾ.ਰਣਬੀਰ ਜ਼ਖਮੀ ਨਾਲ ਮੁਲਾਕਾਤ, ਸਮਾਜਿਕ ਮਨੋਵਿਗਿਆਨ ਤੇ ਨਸ਼ੇ, ਡਾ.ਦੀਪਤੀ ਦਾ ਲੇਖ, ਜਗਿਆਸਾ, ਕੇਸ ਰਿਪੋਰਟਾਂ ਤੇ ਸਰਗਰਮੀਆਂ ਨਾਲ ਭਰਪੂਰ ਮੈਗਜ਼ੀਨ ਪਸੰਦ ਆਇਆ। ਅਜੋਕੇ ਫਾਸ਼ੀਵਾਦੀ, ਧਾਰਮਿਕ ਕੱਟੜਪੁਣੇ ਤੇ ਆਰਥਿਕ ਔਕੜਾਂ ਦਾ ਸਾਹਮਣਾ ਕਰ ਰਹੇ ਭਾਰਤੀ ਲੋਕਾਂ ਨੂੰ ਨਰੋਈ ਸੇਧ ਦੇਣ ਵਿਚ ਤਰਕਸ਼ੀਲ ਦਾ ਮਹੱਤਵਪੂਰਨ ਯੋਗਦਾਨ ਹੈ।

*ਮਾ.ਸੁਰਿੰਦਰਪਾਲ ਸਿੰਘ ਕਾਲਾਂਵਾਲੀ (ਹਰਿਆਣਾ)*

ਇਹ ਅੰਕ ਬਹੁਤ ਪਸੰਦ ਆਇਆ। ਸਾਰਾ ਮੈਟਰ ਜਾਣਕਾਰੀ ਭਰਪੂਰ ਸੀ। ਮਰਹੂਮ ਕ੍ਰਿਸ਼ਨ ਬਰਗਾੜੀ ਨਾਲ ਜੁੜੀਆਂ ਯਾਦਾਂ ਨੇ ਸਭ ਤੋਂ ਵੱਧ ਪ੍ਰਭਾਵਿਤ ਕੀਤਾ। ਸਮਾਜਿਕ ਮਨੋਵਿਗਿਆਨ ਤੇ ਨਸ਼ੇ, ਦੰਦਾਂ ਬਾਰੇ ਜਾਣਕਾਰੀ ਤੇ ਕੇਸ ਰਿਪੋਰਟਾਂ ਗਿਆਨ-ਵਰਧਕ ਸਨ।

*ਰਜਿੰਦਰ ਕੌਰ,ਸਤਵਿੰਦਰ ਕੌਰ ਡਿੱਖ,*
*ਮਾਤਾ ਗੁਜਰੀ ਕਾਲਜ, ਸਰਦੂਲਗੜ੍ਹ*
*(ਮਾਨਸਾ)*

ਜਨਵਰੀ-ਫਰਵਰੀ ਦਾ ਅੰਕ ਬਹੁਤ ਹੀ ਰੌਚਿਕ, ਦਿਲਚਸਪ ਤੇ ਜਾਣਕਾਰੀ ਭਰਪੂਰ ਸੀ। ਸਾਰੀਆਂ ਰਚਨਾਵਾਂ ਕਾਬਿਲ-ਏ-ਤਾਰੀਫ ਸਨ। ਅਜਿਹਾ ਮੈਗਜ਼ੀਨ ਹਰ ਵਰਗ ਦੇ ਪਾਠਕਾਂ ਨੂੰ ਪ੍ਰਭਾਵਿਤ ਕਰਦਾ ਹੈ। ਵਧੀਆ ਮੈਟਰ ਦੀ ਚੋਣ ਲਈ ਸੰਪਾਦਕੀ ਬੋਰਡ ਵਧਾਈ ਦਾ ਪਾਤਰ ਹੈ।

*ਰੁਪਿੰਦਰ ਰਮਨ,ਧਰੌੜ (ਲੁਧਿਆਣਾ)*

ਇਸ ਅੰਕ ਦੀਆਂ ਰਚਨਾਵਾਂ ਚੰਗੀਆਂ ਸਨ। ਹੇਮ ਰਾਜ ਸਟੈਨੋ ਦਾ ਲੇਖ ਬਹੁਤ ਵਧੀਆ ਸੀ। ਮੁਲਾਕਾਤ, ਵਿਗਿਆਨੀ ਗਲੈਲੀਓ ਤੇ ਵਿਦਿਆਰਥੀ ਮਸ਼ੀਨਾਂ ਨਹੀਂ ਲੇਖ ਪਸੰਦ ਆਏ। ਪਿੰਡ ਦੀ ਸੱਥ ਚੋਂ ਕਾਲਮ ਦੀ ਘਾਟ ਰੜਕਦੀ ਹੈ। ਕ੍ਰਿਸ਼ਨ ਬਰਗਾੜੀ ਦੀਆਂ ਯਾਦਾਂ ਪੜ੍ਹ ਕੇ ਅੱਖਾਂ ਨਮ ਹੋ ਗਈਆਂ।

*ਗਗਨਦੀਪ ਸਿੱਧੂ,ਬੀੜ ਬਹਿਮਣ (ਬਠਿੰਡਾ)*

*ਰਜਿੰਦਰ, ਦੀਪ ਸਿੰਘ ਵਾਲਾ (ਫਰੀਦਕੋਟ)*

ਜਨਵਰੀ-ਫਰਵਰੀ ਦੇ ਮੈਗਜ਼ੀਨ ਵਿਚ ਹੇਮ ਰਾਜ ਸਟੈਨੋ ਦਾ ਲੇਖ ਸਾਲ 2003 ਦਾ ਪਹੁਫੁਟਾਲਾ ਤੇ ਚੁਣੌਤੀਆਂ ਜਾਣਕਾਰੀ ਭਰਪੂਰ ਸੀ। ਕਾਵਿ-ਵਿਅੰਗ, ਖਰਲਵੀਰ ਦੀ ਕਵਿਤਾ, ਮਹਿੰਦਰ ਬਰਨਾਲਾ ਦੀ ਕਹਾਣੀ ਦੁਆ ਦਾ ਅਸਰ, ਕਾਲਮ ਜਗਿਆਸਾ ਤੇ ਡਾ.ਮਨਚੰਦਾ ਲੇਖ ਪਸੰਦ ਆਏ।

*ਰਾਜਨ, ਲੱਖਿਆਲਵੀ,ਅਬੋਹਰ ਰੋਡ, ਮੁਕਤਸਰ*

ਇਸ ਅੰਕ ਦੀ ਸੰਪਾਦਕੀ ਬਹੁਤ ਚੰਗੀ ਲੱਗੀ। ਡਾ.ਰਣਬੀਰ ਜ਼ਖਮੀ ਦੀ ਮੁਲਾਕਾਤ ਵਿਚ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਚੰਗੀ ਸੀ। ਚਲੰਤ ਮਸਲੇ, ਬਲਵਿੰਦਰ ਬਰਨਾਲਾ ਜੀ ਦਾ ਲੇਖ ਸਮਾਜਿਕ ਮਨੋਵਿਗਿਆਨ ਤੇ ਨਸ਼ੇ, ਪ੍ਰੋ.ਸ਼ੁਭ ਪ੍ਰੇਮ ਦਾ ਜੈਵ-ਮੰਡਲ, ਵਿਚਾਰ-ਵਿਸਥਾਰ ਆਦਿ ਰਚਨਾਵਾਂ ਜਾਣਕਾਰੀ ਭਰਪੂਰ ਸਨ। ਕਹਾਣੀ ਦੁਆ ਦਾ ਅਸਰ ਬਿਲਕੁਲ ਬੇਤੁਕੀ ਲੱਗੀ। ਵਿਦਿਆਰਥੀ ਦੀ ਕਲਮ ਤੋਂ ਕਾਲਮ ਪਰਚੇ ਦੀ ਪ੍ਰਾਪਤੀ ਹੈ। ਬਲਵੀਰ ਪਰਵਾਨਾ ਦੀ ਕਵਿਤਾ 'ਨਾਸਤਿਕ ਹੋਣ ਦਾ ਫਖਰ' ਬਹੁਤ ਹੀ ਪਸੰਦ ਆਈ।

*ਜਸਵੀਰ ਸਲਾਣਾ, ਸਲਾਣਾ (ਫਤਿਹਗੜ੍ਹ ਸਾਹਿਬ)*

ਜਨਵਰੀ-ਫਰਵਰੀ ਦਾ ਅੰਕ ਪ੍ਰਸੰਸਾਯੋਗ ਸੀ। ਸੰਪਾਦਕੀ ਪਸੰਦ ਆਈ। ਡਾ.ਰਣਬੀਰ ਜ਼ਖਮੀ ਨਾਲ ਕੀਤੀ ਮੁਲਾਕਾਤ ਪ੍ਰਭਾਵਸ਼ਾਲੀ ਰਹੀ। ਡਾ.ਮਨਚੰਦਾ ਦਾ ਲੇਖ, ਕਹਾਣੀ ਦੁਆ ਦਾ ਅਸਰ, ਵਿਦਿਆਰਥੀਆਂ ਦੀ ਕਲਮ ਤੋਂ ਤੇ ਕੇਸ ਰਿਪੋਰਟਾਂ ਵੀ ਪਸੰਦ ਆਈਆਂ। ਸਾਰਾ ਮੈਟਰ ਹੀ ਸਾਂਭਣਯੋਗ ਸੀ।

*ਮੇਵਾ ਸਿੰਘ ਮੁੰਗ, ਮੱਵੀ ਸੱਪਾਂ*

ਇਸ ਅੰਕ ਵਿਚ ਚਲੰਤ ਮਸਲੇ, ਕੇਸ ਰਿਪੋਰਟਾਂ ਤੇ ਕਾਵਿ-ਵਿਅੰਗ ਚੰਗਾ ਪ੍ਰਭਾਵ ਛੱਡਦੇ ਸਨ। ਮੈਗਜ਼ੀਨ ਦਾ ਦੋ ਮਹੀਨੇ ਇੰਤਜ਼ਾਰ ਕਰਨਾ ਔਖਾ ਹੈ ਇਸ ਲਈ ਇਸ ਨੂੰ ਮਾਸਿਕ ਕਰੋ।

*ਰਣਧੀਰ ਰਾਣਾ, ਪਟਿਆਲਾ*

ਨਵੇਂ ਸਾਲ ਦੇ ਪਲੇਠੇ ਅੰਕ ਦੀ ਸੰਪਾਦਕੀ ਪਾਠਕਾਂ ਨੂੰ ਸਹੀ ਸੇਧ ਦਿੰਦੀ ਸੀ। ਬਲਵੀਰ ਪਰਵਾਨਾ ਤੇ ਖਰਲਵੀਰ ਦੀਆਂ ਕਵਿਤਾਵਾਂ ਵਧੀਆ ਸਨ। ਵਿਦਿਆਰਥੀ ਨੰਬਰੀ ਮਸ਼ੀਨਾਂ ਨਹੀਂ, ਸਮਾਜਿਕ ਮਨੋਵਿਗਿਆਨ ਤੇ ਨਸ਼ੇ ਕਾਬਿਲ-ਏ-ਤਾਰੀਫ ਸਨ। ਕੇਸ ਰਿਪੋਰਟ ਸ਼ਹੀਦ ਦੀ ਪੰਜ ਕਾਪੜੀ ਰੌਚਿਕ ਸੀ। ਕਾਲਮ ਜਗਿਆਸਾ ਜਾਣਕਾਰੀ ਭਰਪੂਰ ਸੀ। ਮਿੰਨੀ ਕਹਾਣੀਆਂ ਦੀ ਘਾਟ ਰੜਕਦੀ ਸੀ। ਸੁਨਾਮ ਇਕਾਈ ਵੱਲੋਂ ਵਿਦਿਆਰਥੀਆਂ ਦੀ ਕਲਮ ਤੋਂ ਯਤਨ ਸਲਾਹੁਣਯੋਗ ਹੈ। ਹੋਰ ਕਾਲਮ ਸ਼ੁਰੂ ਕਰਕੇ ਮੈਗਜ਼ੀਨ ਨੂੰ ਰੌਚਿਕ ਬਣਾਓ।

*ਸਿਮਨਪ੍ਰੀਤ ਕੌਰ, ਹਰਮਨਜੀਤ ਸਿੰਘ, ਸੰਗੀਤਾ,*
*ਬਲਜੀਤ, ਸਤਵਿੰਦਰ, ਅਮਨਦੀਪ, ਮੀਨਾ*
*ਤੇ ਗੁਰਪ੍ਰੀਤ ਕੌਰ, ਸਰਦੂਲਗੜ੍ਹ (ਮਾਨਸਾ)*



ਪੁਸਤਕ ਰੀਵਿਊ:

## ਧਰਮ ਦੀ ਚੀਰਫਾੜ

### ਲੇਖਕ: ਹੇਮ ਰਾਜ ਸਟੈਨੋ, ਤਰਕਸ਼ੀਲ ਭਵਨ, ਤਰਕਸ਼ੀਲ ਚੌਂਕ, ਬਰਨਾਲਾ।

ਮੁੱਢ-ਕਦੀਮ ਤੋਂ ਹੀ 'ਧਰਮ ਅਤੇ ਰੱਬ ਦੀ ਹੋਂਦ' ਨੂੰ ਜ਼ਾਇਜ਼ ਠਹਿਰਾਉਣ ਵਾਲੀਆਂ ਧਿਰਾਂ ਦਾ ਪ੍ਰਾਚੀਨ ਕਾਲ ਤੋਂ ਹੀ ਵਿਰੋਧ ਹੁੰਦਾ ਆਇਆ ਹੈ। 'ਰੱਬ ਅਤੇ ਧਰਮ' ਨੂੰ ਕਰੋੜਾਂ-ਕਰੋੜ ਲੋਕ ਮੰਨਦੇ ਹਨ। ਉਸ ਅੱਗੇ ਲੇਲ੍ਹੜੀਆਂ ਕੱਢਣ ਵਾਲਿਆਂ ਅਤੇ ਥਰ-ਥਰ ਕੰਬਣ ਵਾਲਿਆਂ ਦਾ ਕੋਈ ਅੰਤ ਨਹੀਂ, ਪਰ ਕਿੰਨੇ ਦਲੇਰ ਅਤੇ ਸੁਚੇਤ ਹਨ ਉਹ ਮਨੁੱਖ, ਕਿੰਨੀ ਕੁ ਬਹੁ-ਪਰਤੀ ਸਟੱਡੀ ਖੋਜ ਕਰ ਰਹੇ ਹਨ ਉਹ ਸਾਰੇ, ਜਿਨ੍ਹਾਂ ਧਰਮ ਅਤੇ ਰੱਬ ਬਾਰੇ ਅਜਿਹੇ ਸਵਾਲੀਆ ਨਿਸ਼ਾਨ ਖੜੇ ਕਰ ਦਿੱਤੇ ਹਨ ਕਿ ਸੁਚੱਜੇ ਅਤੇ ਅਨੁਸ਼ਾਸ਼ਨੀ ਸੰਵਾਦ ਲਈ ਉਪਰਲੀ ਧਿਰ ਅੱਗੇ ਨਹੀਂ ਆ ਰਹੀ। ਇਸ ਕਾਲਪਨਿਕ ਡਰ ਦਾ ਲਾਹਾ ਲੈਣ ਵਾਲੀਆਂ ਲੋਕ-ਦੋਖੀ ਤਾਕਤਾਂ ਨੂੰ ਚੈਲੰਜ ਕਰਨ ਵਾਲਿਆਂ ਦੀ ਕਤਾਰ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਵੀ ਹੈ ਅਤੇ ਉਸ ਦਾ ਚਿੰਤਕ- ਦਫਤਰੀ ਸਕੱਤਰ ਹੇਮ ਰਾਜ ਸਟੈਨੋ ।

ਲੇਖਕ ਆਪਣੀ ਕਿਤਾਬ ਅੰਦਰ ਮਨੁੱਖ ਦੇ ਮੁੱਢ-ਕਦੀਮੀ ਧਰਮੀ ਹੋਣ ਦੇ ਦਾਅਵੇ ਦਾ ਵਿਸਥਾਰ-ਪੂਰਵਕ ਤੇ ਬਾਦਲੀਲ ਖੰਡਨ ਕਰਦੇ ਹੋਏ ਲਿਖਦੇ ਹਨ," ਮਨੁੱਖ ਮੁੱਢ-ਕਦੀਮ ਤੋਂ ਧਾਰਮਿਕ ਨਹੀਂ ਸੀ ਬਲਕਿ ਇੱਕ ਖਾਸ ਪੜਾਅ 'ਤੇ ਆਕੇ ਹੀ ਮਨੁੱਖ ਦੀ ਬੇਬਸੀ ਵਿਚੋਂ ਕਦੇ ਕਿਸੇ ਪ੍ਰਕ੍ਰਿਤਕ ਸ਼ਕਤੀ ਨੂੰ ਕਾਬੂ ਕਰਨ ਵਾਲੀ ਜਾਦੂ ਆਦਿ ਅਤੇ ਕਦੇ ਗਿੜਗਿੜਾ ਕੇ ਖੁਸ਼ ਕਰਨ ਵਾਲੀ ਜਿਵੇਂ ਬਲੀ ਦੇਣਾ ਸ਼ਕਲ 'ਚ ਧਰਮ ਦਾ ਪ੍ਰਗਟਾਵਾ ਦੇਖਿਆ ਜਾ ਸਕਦਾ ਹੈ।"

ਹੇਮ ਰਾਜ ਸਟੈਨੋ, ਜੋ ਕਿਸੇ ਜਾਣ-ਪਛਾਣ ਦਾ ਮੁਥਾਜ ਨਹੀਂ, ਨੇ ਸੌਖੇ-ਸੁਖੇਰੇ ਲਫਜ਼ਾਂ ਵਿੱਚ 'ਧਰਮ ਦੀ ਚੀਰਫਾੜ' ਨਾਮੀ ਕਿਤਾਬ ਲਿਖੀ ਹੈ। ਬਹੁਤ ਹੀ ਵੱਡੇ ਕੈਨਵਸ ਵਾਲੇ ਧਾਰਮਿਕ ਵਿਸ਼ੇ ਬਾਰੇ ਉਨ੍ਹਾਂ ਆਪਣੀ ਬਹੁਤ ਹੀ ਛੋਟੀ ਕਿਤਾਬ ਅੰਦਰ ਧਾਰਮਿਕ ਫਲਸਫੇ ਦਾ ਸਵੈ-ਵਿਰੋਧ, ਧਾਰਮਿਕ ਫਲਸਫਿਆਂ ਦਾ ਆਪਸੀ ਅੰਤਰ-ਵਿਰੋਧ, ਧਰਮ ਤੇ ਗਿਆਨ ਦਾ ਸਬੰਧ, ਧਰਮ ਅਤੇ ਕੁਦਰਤ, ਧਰਮ ਦਾ ਮਨੋਵਿਗਿਆਨਕ ਪ੍ਰਭਾਵ, ਧਰਮ ਤੇ ਸਮਾਜੀ ਇਕਮੁੱਠਤਾ, ਧਰਮ ਤੇ ਸਮਾਜਿਕ ਤਬਦੀਲੀ, ਧਰਮ-ਨਿਰਪੱਖਤਾ, ਧਰਮ ਦੇ ਭੁਲੇਖਾ-ਪਾਊ ਨੁਕਤੇ ਅਤੇ ਧਾਰਮਿਕ ਫਲਸਫੇ ਦਾ ਅੰਤ ਆਦਿ ਪਾਠਾਂ ਤਹਿਤ ਸੀਮਤ ਪਰ ਹਾਂਦਰੂ ਪੜਚੋਲ ਅਤੇ ਉਸਾਰੂ ਦਲੀਲਬਾਜ਼ੀ ਕਰਨ ਦਾ ਸਾਰਥਕ ਯਤਨ ਕੀਤਾ ਹੈ, ਜੋ ਸਮੇਂ ਦੀ ਬੇਹੱਦ ਤਿੱਖੀ ਲੋੜ ਤਾਂ ਹੈ, ਅੱਜ ਦੇ ਯੁੱਗ ਦਾ ਭਖਵਾਂ ਮਸਲਾ ਵੀ ਬਣਿਆ ਬੈਠਾ ਹੈ। ਕਾਹਲੀ ਨਾਲ ਹੀ ਸਹੀ, ਪਰ ਇੱਕ ਸੁਚੇਤ ਕੋਸ਼ਿਸ਼ ਕੀਤੀ ਗਈ ਹੈ ਅਤੇ ਅਜਿਹੇ ਅਹਿਮ ਸਵਾਲ ਉਭਾਰੇ ਗਏ ਹਨ ਜੋ ਹਰ ਵਿਅਕਤੀ ਦੀ ਸੋਚ ਨੂੰ ਝੰਜੋੜਦੇ ਹਨ।

ਧਰਮ ਬਾਰੇ ਅੱਡ-ਅੱਡ ਚੌਖਟੇ ਖੋਲ੍ਹਦੀ ਇਹ ਕਿਤਾਬ "ਜੀ ਆਇਆਂ" ਕਹਾਉਣ ਦੀ ਪੂਰੀ ਹੱਕਦਾਰ ਹੈ ਅਤੇ ਲੇਖਕ ਸ਼ਾਬਾਸ਼ ਦਾ ਪਾਤਰ, ਕਿਉਂਕਿ 'ਰੱਬ-ਧਰਮ' ਦੇ ਮੱਕੜ-ਜਾਲ ਬਾਰੇ ਅਜੇ ਸੁਚੇਤ ਕਲਮਾਂ ਵੱਲੋਂ ਓਨਾ ਕੁੱਝ ਨਹੀਂ ਕਿਹਾ ਗਿਆ, ਜਿੰਨਾ ਕਹਿਣਾ ਬਣਦਾ ਹੈ, ਜਦ ਕਿ ਧਰਮ ਦੇ ਨਾਂ ਉਤੇ ਮਨੁੱਖਤਾ ਨੂੰ ਹੋਰ ਲੀਰੋ-ਲੀਰ ਕਰੀ ਜਾਣ ਵਾਲੀਆਂ ਤਾਕਤਾਂ ਦੀ ਚੜ੍ਹ-ਮੱਚ ਜਾਣ ਦਾ ਕੌੜਾ-ਸੱਚ ਹੁਣ ਹੋਰ ਵੀ ਜਾਂਗਲੀ ਰੂਪ ਵਿਚ ਸਾਹਮਣੇ ਆ ਖੜਾ ਹੋਇਆ ਹੈ।

*.......ਵਿਜੈ ਬੰਬੇਲੀ*

---



ਜਨ:-ਫਰ: ਦੇ ਅੰਕ ਵਿਚ ਡਾ.ਰਣਬੀਰ ਜ਼ਖਮੀ ਨਾਲ ਮੁਲਾਕਾਤ, ਹੇਮ ਰਾਜ ਸਟੈਨੋ ਦਾ ਲੇਖ, ਮਨੋਵਿਗਿਆਨ ਤੇ ਨਸ਼ੇ ਆਦਿ ਰਚਨਾਵਾਂ ਕਾਬਿਲ-ਇ-ਤਾਰੀਫ ਸਨ। ਮਹਾਨ ਵਿਗਿਆਨੀ ਗੈਲੀਲੀਓ, ਜਗਿਆਸਾ, ਵਿਚਾਰ-ਵਿਸਥਾਰ, ਕਹਾਣੀ ਦੁਆ ਦਾ ਅਸਰ, ਕਵਿਤਾ ਉਹ ਦੇਸ਼ ਤੇ ਕੇਸ ਰਿਪੋਰਟਾਂ ਵੀ ਵਧੀਆ ਸਨ। ਸਰਗਰਮੀਆਂ ਸੰਖੇਪ ਕਰਕੇ ਹੋਰ ਮੈਟਰ ਦਿਆ ਕਰੋ।

*ਜੁਗਿੰਦਰਪਾਲ ਗਿੰਦਰ, ਲਖਵੀਰ ਸਿੰਘ ਮਾਨ, ਗੁਰਮੁਖ ਸਿੰਘ, ਪਰਮਿੰਦਰ, ਹਰਦੇਵ ਸਿੰਘ ਬਰਾੜ, ਅਵਤਾਰ ਸਿੰਘ ਖੀਵਾ (ਮਾਨਸਾ)*

ਤਰਕਸ਼ੀਲ ਮੈਗਜ਼ੀਨ ਨੇ ਤਿੰਨ ਸਾਲਾਂ ਵਿਚ ਮੇਰੀ ਸੋਚਣੀ ਵਿਚ ਵੱਡੀ ਤਬਦੀਲੀ ਲਿਆਂਦੀ ਹੈ। ਮੈਗਜ਼ੀਨ ਵਿਚ ਵਿਗਿਆਨਕ ਸੋਚ ਨਾਲ ਮੇਲ ਖਾਂਦੀਆਂ ਰਚਨਾਵਾਂ, ਗੀਤ, ਗਜ਼ਲ, ਮਿੰਨੀ ਕਹਾਣੀ ਨੂੰ ਭਰਵਾਂ ਸਥਾਨ ਮਿਲਣਾ ਚਾਹੀਦਾ ਹੈ। ਮੁੱਖ ਪੰਨਾ ਖਿੱਚ-ਭਰਪੂਰ ਹੋਣਾ ਚਾਹੀਦਾ ਹੈ। ਵੱਖ-ਵੱਖ ਵਰਗ ਦੇ ਪਾਠਕਾਂ ਲਈ ਨਵੇਂ ਕਾਲਮ ਸ਼ੁਰੂ ਕਰ ਸਕੋ ਤਾਂ ਚੰਗਾ ਹੈ। ਸਰਗਰਮੀਆਂ ਸੰਖੇਪ ਕਰਕੇ ਮੈਗਜ਼ੀਨ ਦੇ ਕੀਮਤੀ ਪੰਨੇ ਹੋਰ ਮੈਟਰ ਲਈ ਰਾਖਵੇਂ ਹੋਣ ਤਾਂ ਵਧੇਰੇ ਠੀਕ ਹੈ।

*ਕੇ.ਕੇ.ਮੂਵੀ ਲੈਂਡ, ਸਾਹਨੇਵਾਲ (ਲੁਧਿਆਣਾ)*

ਜਨਵਰੀ ਅੰਕ ਪੜ੍ਹਿਆ। ਤਰਕਸ਼ੀਲ ਮੈਗਜ਼ੀਨ ਦੀ ਸਾਡੇ ਇਲਾਕੇ ਵਿਚ ਮੰਗ ਵਧ ਰਹੀ ਹੈ। ਲੋਕ ਮੈਗਜ਼ੀਨ ਦੇ ਆਉਣ ਬਾਰੇ ਪੁੱਛਦੇ ਰਹਿੰਦੇ ਹਨ। ਹੇਮ ਰਾਜ ਸਟੈਨੋ ਜੀ ਦੇ ਲੇਖ ਨੂੰ ਪੜ੍ਹਕੇ ਗਿਆਨ ਨਾਲ ਇੰਨੇ ਭਰ ਜਾਈਦੇ ਹੈ ਕਿ ਐਵੇਂ ਹੀ ਥਾਂ ਥਾਂ ਉਛਲਦੇ ਫਿਰੀਦੇ।

*ਬਖਸ਼ੀਸ਼ ਸਿੰਘ, ਸਕੱਤਰ, ਗੁਰੂ ਹਰ ਸਹਾਏ (ਫਿਰੋਜ਼ਪੁਰ)*

ਜਨਵਰੀ-ਫਰਵਰੀ ਅੰਕ ਪੜ੍ਹਿਆ। ਇਸ ਵਿਚ ਹੇਮ ਰਾਜ ਸਟੈਨੋ ਦਾ ਲੇਖ ਜਾਣਕਾਰੀ ਭਰਪੂਰ, ਸ਼ਲਾਘਾਯੋਗ ਸੀ ਅਤੇ ਸਾਡੀ ਸਮਝ ਨਾਲ ਮੇਲ ਖਾਂਦਾ ਸੀ।

*ਸੈਂਸੀ ਸਿੰਘ ਜਨੂੰਹਾਂ, ਬਾਲਦ ਕਲਾਂ (ਸੰਗਰੂਰ)*

ਜਨਵਰੀ ਅੰਕ ਦੇਖਕੇ ਤੇ ਪੜ੍ਹਕੇ ਬਹੁਤ ਖੁਸ਼ੀ ਹੋਈ।। ਏਦਾਂ ਜਾਪ ਰਿਹਾ ਸੀ ਕਿ ਹਰ ਇਕ ਰਚਨਾ ਦੀ ਪਾਠਕਾਂ ਨੂੰ ਜ਼ਰੂਰਤ ਸੀ। ਟਾਈਪ ਸੈਟਿੰਗ ਅਤੇ ਡੀਜ਼ਾਈਨਿੰਗ ਦੀ ਹੇਮ ਰਾਜ ਸਟੈਨੋ ਜੀ ਦੀ ਤਾਰੀਫ ਕਰਨੀ ਬਣਦੀ ਹੈ, ਇਹ ਅੰਕ ਇਸ ਗੱਲੋਂ ਬਹੁਤ ਚੰਗਾ ਲੱਗਿਆ। ਖਬਰ ਹੈ ਕਿ ਕਾਲਮ ਦਾ ਨਾਮ ਬਦਲ ਲਿਆ ਜਾਵੇ ਤਾਂ ਠੀਕ ਰਹੇਗਾ।

**ਨਰਿੰਦਰ ਛੀਨੀਵਾਲੀਆ**



ਤਰਕਸ਼ੀਲ ਸੁਸਾਇਟੀ ਪੰਜਾਬ, ਵੱਲੋਂ ਪ੍ਰਕਾਸ਼ਿਤ ਕਿਤਾਬ
'ਤਰਕਸ਼ੀਲਤਾ ਦਾ ਨਾਇਕ-ਸ਼੍ਰੀ ਕ੍ਰਿਸ਼ਨ ਬਰਗਾੜੀ'
ਰਿਲੀਜ਼ ਕਰਦੇ ਹੋਏ ਸ਼੍ਰੀ ਗੁਰਸ਼ਰਨ ਸਿੰਘ।



ਤਰਕਸ਼ੀਲ ਲਹਿਰ ਦੇ ਨਾਇਕ ਸ਼੍ਰੀ ਕ੍ਰਿਸ਼ਨ ਬਰਗਾੜੀ ਦੀ ਯਾਦ
ਵਿੱਚ ਬਣਾਏ ਜਾ ਰਹੇ 'ਮਾਨਸਿਕ ਰੋਗ ਸਹਾਇਤਾ ਕੇਂਦਰ, ਬਰਗਾੜੀ'
ਦਾ ਨੀਂਹ ਪੱਥਰ ਰੱਖਦੇ ਹੋਏ ਸ਼੍ਰੀ ਗੁਰਸ਼ਰਨ ਸਿੰਘ।




ਅੰਧ-ਸ਼ਰਧਾ ਨਿਰਮੂਲਨ ਸਮਿਤੀ, ਮਹਾਂਰਾਸ਼ਟਰ ਦੇ ਸਮਾਗਮ ਨੂੰ
ਸੰਬੋਧਿਤ ਕਰਦੇ ਹੋਏ ਸ਼੍ਰੀ ਭੂਰਾ ਸਿੰਘ।



ਸਮਾਗਮ ਵਿੱਚ ਹਾਜਰ ਡੈਲੀਗੇਟ




If undelivered please return to :

**Tarksheel**

Tarksheel Bhawan, Tarksheel Chowk,
Shanghera Bye Pass,
BARNALA-148101

BOOK POST
(Printed Matter)

To